# ਇਜਾਜ਼ਤ

## Permission

ਮੈਂ ਹੇਮ ਰਾਜ ਸਟੈਨੋ, ਮਾਲਕ ਅਤੇ ਪ੍ਰਕਾਸ਼ਕ 'ਤਰਕਸ਼ੀਲ' ਸਟਾਲਿਨਜੀਤ ਸਿੰਘ (ਪਿੰਡ ਤੇ ਡਾਕਖਾਨਾ ਡੋਡ, ਜਿਲ੍ਹਾ ਫ਼ਰੀਦਕੋਟ) ਨੂੰ ਤਰਕਸ਼ੀਲ ਦੇ ਸਾਰੇ ਅੰਕਾਂ ਦੀਆਂ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਤਰਕਸ਼ੀਲ ਦੇ ਅੰਕਾਂ ਦੀਆਂ ਸਿਰਫ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਲਈ ਹੀ ਹੈ। ਤਰਕਸ਼ੀਲ ਦੀ ਸਮਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਤਰਕਸ਼ੀਲ ਸੋਸਾਇਟੀ ਪੰਜਾਬ ਦੇ ਹਨ।

I Hem Raj Steno, owner and publisher of Tarksheel, hereby grant permission to Stalinjit Singh (V.P.O. Doad, Distt. Faridkot) to upload online all issues of Tarksheel in PDF format. This permission is only for uploading issues online in PDF format. The copyright and all other rights for Tarksheel's content remains with Tarksheel Society Punjab (Regd).

ਦਸਤਖ਼ਤ – Signature ....................

ਪਤਾ – Address : Tarksheel Bhawan

Tarksheel Chowk, Sanghera Bypass

BARNALA-148101 (Punjab)

ਮਿਤੀ - Date : 14-10-2022

## ਤਤਕਰਾ



ਅਧੁਨਿਕ ਭਾਰਤ ਅੰਦਰ ਇਹ
ਤਹਿ ਕਰਨਾ ਮੁਸ਼ਕਲ ਹੈ ਕਿ ਧਰਮ ਵੱਡਾ ਵਪਾਰ ਹੈ
ਜਾਂ ਰਾਜਨੀਤੀ, ਪ੍ਰੰਤੂ ਦੋਹਾਂ ਵਿਉਪਾਰਾਂ ਵਿੱਚ ਪੈਸਾ ਸਮਗਲਿੰਗ
ਨਾਲੋਂ ਵੀ ਜਿਆਦਾ ਹੈ। ਇਸ ਕਰਕੇ ਜਿਸਨੂੰ ਵੀ ਦੇਖੋ ਉਹ ਹੀ ਰਾਜਨੀਤੀ
ਅਤੇ ਧਰਮ ਦੇ ਧੰਦੇ ਵਿੱਚ ਜਾਣ ਲਈ ਕਾਹਲਾ ਹੈ।

*......ਰਾਹੀ ਮਾਸੂਮ ਰਜ਼ਾ*


**ਸੰਪਾਦਕੀ ਕਾਮੇ (ਆਨਰੇਰੀ) :-**

ਰਾਜਪਾਲ ਸਿੰਘ
ਵਿਜੇ ਬੰਬੇਲੀ
ਰਾਮ ਸਵਰਨ ਸਿੰਘ
ਮਾ: ਬਲਵੀਰ ਸਿੰਘ ਪਰਵਾਨਾ

**ਮੁੱਖ ਪ੍ਰਬੰਧਕ :-**

ਸੁਖਵਿੰਦਰ ਬਾਗਪੁਰ
✆ 01821-261338(O) & 271438 (R)
e-mail-appuarts@rediffmail.com

**ਸਰਵਰਕ :-** ਗੁਰਦੀਸ਼

ਟਾਈਪ ਸੈਟਿੰਗ ਅਤੇ ਡਿਜ਼ਾਇਨਿੰਗ :
**ਹੇਮਰਾਜ ਸਟੈਨੋ**

ਚੰਦੇ ਲਾਈਫ : 500/-
ਸਲਾਨਾ : 50/-
ਵਿਦੇਸ਼ ਸਲਾਨਾ : 6 ਪੌਂਡ ਜਾਂ 10 ਡਾਲਰ
ਵਿਦੇਸ਼ ਲਾਈਫ : 2500 ਰੁਪਏ

*ਸੰਪਰਕ, ਰਚਨਾਵਾਂ ਅਤੇ ਚੰਦੇ ਭੇਜਣ ਲਈ ਪਤਾ :-*
ਮੁੱਖ ਦਫ਼ਤਰ,
ਤਰਕਸ਼ੀਲ ਸੁਸਾਇਟੀ ਪੰਜਾਬ
ਤਰਕਸ਼ੀਲ ਚੌਂਕ,
ਬਰਨਾਲਾ-148101
ਫੋਨ :- 0167-3941466
e-mail-tarksheel@comeconnect.com

ਵਿਦੇਸ਼ਾਂ ਤੋਂ ਮੈਗਜ਼ੀਨ ਲਈ ਚੰਦੇ ਜਾਂ ਸਹਾਇਤਾ ਭੇਜਣ ਵਾਸਤੇ ਚੈਕ ਜਾਂ ਡਰਾਫਟ ਜਾਂ ਪੋਸਟਲ ਆਰਡਰਾਂ ਤੇ *ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:)* ਲਿਖਿਆ ਜਾਵੇ।

ਸੰਪਾਦਕ, ਮਾਲਕ, ਛਾਪਕ ਤੇ ਪ੍ਰਕਾਸ਼ਕ ਸ਼੍ਰੀ ਅਵਤਾਰ ਸਿੰਘ ਐਡਵੋਕੇਟ ਨੇ ਅੱਪੂ ਆਰਟ ਪ੍ਰੈੱਸ, ਸ਼ਾਹਕੋਟ (ਜਲੰਧਰ) ਤੋਂ ਪ੍ਰਿੰਟ ਕਰਵਾਕੇ ਜਿਲ੍ਹਾ ਕਚਹਿਰੀਆਂ ਫਰੀਦਕੋਟ ਤੋਂ ਪ੍ਰਕਾਸ਼ਿਤ ਕੀਤਾ ।


## ਉਹ ਦੇਸ਼

*ਦਰਸ਼ਨ ਸਿੰਘ ਅਵਾਰਾ*

ਜਿੱਥੇ ਘਰ ਵਿੱਚ ਘੁੱਪ ਹਨੇਰਾ ਹੈ,
ਪਰ ਮੰਦਰੀਂ ਦੀਵੇ ਬਲਦੇ ਨੇ।
ਘਰ ਬੱਚੇ ਭੁੱਖੇ ਮਰਦੇ ਨੇ,
ਖ਼ਾਨਗਾਹੀਂ ਕੁੱਤੇ ਪਲਦੇ ਨੇ।
ਭੰਗ ਭੁਜਦੀ ਘਰ ਗਵਾਂਢੀ ਦੇ,
ਗੁਰਦਵਾਰੇ ਲੰਗਰ ਚਲਦੇ ਨੇ।

ਜਿੱਥੇ ਮੜ੍ਹੀਆਂ ਤੇ ਫਲ ਚੜ੍ਹਦੇ ਨੇ,
ਕਬਰਾਂ 'ਤੇ ਮੇਲੇ ਲਗਦੇ ਨੇ।
ਖ਼ਾਨਗਾਹੀਂ ਉਰਸ ਮਨੀਂਦੇ ਨੇ,
ਤੇ ਘਿਓ ਦੇ ਦੀਵੇ ਜਗਦੇ ਨੇ,
ਮੋਇਆਂ ਦੀ ਪੂਜਾ ਹੁੰਦੀ ਏ,
ਪਰ ਜਿਊਂਦੇ ਕੌੜੇ ਲਗਦੇ ਨੇ।

ਉਹ ਦੇਸ਼, ਜਿਦ੍ਹਾ ਪ੍ਰਦੇਸਾਂ ਵਿੱਚ,
ਕੋਈ ਆਦਰ ਨਹੀਂ, ਕੋਈ ਗਿਆਨ ਨਹੀਂ।
ਉਹ ਦੇਸ਼, ਜਿਦ੍ਹੀ ਬਹੁ-ਗਿਣਤੀ ਨੂੰ
ਬੂਟਾਂ ਦੇ ਠੁੱਡੇ ਖਾ ਕੇ ਵੀ,
ਜਿਦ੍ਹਾ ਜਿਊਂਦਾ ਸਵੈ-ਸਨਮਾਨ ਨਹੀਂ।
ਉਹ ਦੇਸ਼ ਤੂੰ ਮੈਨੂੰ ਦੱਸ ਵੀਰਾ।
ਬਰਬਾਦ ਨਾ ਹੋਵੇ ਤਾਂ ਕੀ ਹੋਵੇ?
ਨਾ-ਸ਼ਾਦ ਨਾ ਹੋਵੇ ਤਾਂ ਕੀ ਹੋਵੇ?



# ਸੰਥਾਦਕੀ

## ਅਗਾਂਹ ਵਧਣ ਦੇ ਨਾਲ-ਨਾਲ ਡੂੰਘਾਈ 'ਚ ਚੱਲੀਏ

*ਪਿਛਲਾ ਵਰ੍ਹਾ ਆਪਣੇ ਪਿੰਡੇ ਉੱਪਰ ਫਿਰਕੂ ਹਿੰਸਾ ਦੇ ਨਿਸ਼ਾਨ ਲਈ ਬੀਤ ਗਿਆ ਹੈ। ਅਤੇ ਇਤਿਹਾਸ ਦਾ ਇੱਕ ਹਿੱਸਾ ਬਣ ਚੁੱਕਾ ਹੈ। ਇਸਨੂੰ ਅਲਵਿਦਾ ਕਹਿੰਦਿਆਂ ਪਿਛਲ- ਝਾਤ ਮਾਰਨ ਦੀ ਲੋੜ ਹੈ। ਇਹ ਦੇਖਣ ਦੀ ਲੋੜ ਹੈ,ਕਿ ਗਿਆਨ-ਵਿਗਿਆਨ ਅਤੇ ਬੌਧਿਕ ਮੰਡਲਾਂ ਵਿੱਚ ਅਸੀਂ ਕਿੰਨਾਂ ਪੈਂਡਾ ਤਹਿ ਕੀਤਾ ਹੈ। ਕੀ ਮਾਅਰਕੇ ਮਾਰੇ ਹਨ, ਵਿਸ਼ਵੀਕਰਣ ਅਤੇ ਖੁੱਲੀ ਮੰਡੀ, ਦੇਸੀ ਅਤੇ ਬਦੇਸ਼ੀ ਸੱਭਿਆਚਾਰਾਂ ਦੇ ਤੇਜ਼ ਹੋ ਰਹੇ ਭੇੜ 'ਚੋਂ ਕੀ ਸਿੱਟੇ ਕੱਢੇ ਹਨ। ਕੀ ਦਿਸ਼ਾ-ਨਿਰਦੇਸ਼ ਤਹਿ ਕੀਤੇ ਹਨ। ਸਰਸਰੀ ਨਜ਼ਰੇ ਦੇਖਿਆਂ ਦੂਰ-ਦੂਰ ਤੱਕ ਧੂੜ ਦੇ ਬੱਦਲ ਦਿਖਾਈ ਦਿੰਦੇ ਹਨ। ਕੋਈ ਮੀਲ-ਪੱਥਰ ਅਜਿਹਾ ਨਹੀਂ ਦਿਸਦਾ ਜਿਸ 'ਤੇ ਮਾਣ ਕੀਤਾ ਜਾ ਸਕਦਾ ਹੋਵੇ। ਇਸ ਦਿਸ਼ਾਹੀਣਤਾ ਨੇ ਸਮਾਜਿਕ. ਰਾਜਸੀ ਅਤੇ ਸੱਭਿਆਚਾਰਕ ਪੇਸ਼ਕਦਮੀਆਂ ਅਤੇ ਪਹਿਲਕਦਮੀਆਂ ਨੂੰ ਬੰਨ ਮਾਰਿਆ ਹੋਇਆ ਹੈ। ਇਹ ਹਾਲਤ ਉਨ੍ਹਾਂ ਬੌਣੇ ਰਾਜਸੀ ਨੇਤਾਵਾਂ, ਅਕਾਦਮੀਸ਼ਨਾਂ, ਅਤੇ ਬੁੱਧੀਜੀਵੀਆਂ ਦੇ ਨਿਸੱਤਪਣ ਕਰਕੇ ਹੈ. ਜਿੰਨ੍ਹਾਂ ਨੂੰ ਜਾਂ ਤਾਂ ਵੇਦਾਂ ਤੋਂ ਉੱਪਰ ਕੁੱਝ ਦਿਖਾਈ ਹੀ ਨਹੀਂ ਦਿੰਦਾ ਜਾਂ ਇਨ੍ਹਾਂ ਦੇ ਖਿਲਾਫ ਬੋਲਣ ਅਤੇ ਖੜ੍ਹਨ ਲਈ ਕੋਈ ਧਰਾਤਲ ਨਹੀਂ ਹੈ। ਜਿੰਨ੍ਹਾਂ ਕੋਲ ਸਾਡੇ ਵਰਤਮਾਨ ਅਤੇ ਭਵਿੱਖ ਨੂੰ ਦੇਣ ਲਈ ਕੁਝ ਨਹੀਂ ਹੈ। ਇਸੇ ਗੱਲ ਦੀ ਨਿਸ਼ਾਨਦੇਹੀ ਇੰਡੀਅਨ ਕੌਂਸਲ ਆਫ ਸ਼ੋਸ਼ਲ ਸਾਇੰਸ ਰੀਸਰਚ ਦੇ ਕੀਤੇ ਸਰਵੇ ਵਿੱਚ ਮਿਲਦੀ ਹੈ। ਜਿਸ ਵਿੱਚ ਨੋਟ ਕੀਤਾ ਗਿਆ ਹੈ ਕਿ ਭਾਰਤ ਵਿੱਚ ਸਮਾਜ ਵਿਗਿਆਨਕ ਖੋਜ ਦੀ ਪ੍ਰਸੰਗਿਕਤਾ ਬੜੀ ਤੇਜ਼ੀ ਨਾਲ ਗੁਆਚ ਰਹੀ ਹੈ। ਇੱਥੇ ਹੋ ਰਹੀ ਖੋਜ ਨੀਵੇਂ ਪੱਧਰ ਦੀ ਹੈ ਅਤੇ ਸਮਕਾਲੀ ਗਿਆਨ ਦੇ ਦਿਸਹੱਦਿਆਂ ਤੋਂ ਟੁੱਟੀ ਹੋਈ ਹੈ। ਇਸਦਾ ਮਿਆਰ ਇੰਨਾ ਡਿੱਗਿਆ ਹੋਇਆ ਹੈ ਕਿ ਇਹ ਵਿਸ਼ਲੇਸ਼ਣੀ ਗਿਆਨ ਦੇ ਘੇਰੇ ਨੂੰ ਚੌੜਾ ਕਰਨ ਵਿੱਚ ਕੋਈ ਰੋਲ ਅਦਾ ਨਹੀਂ ਕਰ ਰਹੀ। ਇਸ ਸੰਸਥਾ ਦੇ ਚੇਅਰਮੈਨ ਵੀ.ਆਰ.ਪੰਚਮੁਖੀ ਦੀ ਇਹ ਟਿੱਪਣੀ ਧਿਆਨਦੇਣ ਯੋਗ ਹੈ ਕਿ ਭਾਰਤੀ ਖੋਜਕਾਰ ਬਾਹਰਲੀ ਦੁਨੀਆਂ ਦੇ ਸਹਿਤ ਵਿੱਚ ਵਿਕਸਤ ਕੀਤੀਆਂ ਵਿਧੀਆਂ ਅਤੇ ਫਰਜ਼ੀ ਮਨੌਤਾਂ ਨਾਲ ਭਾਰਤ ਵਿੱਚ ਇਕੱਠੇ ਕੀਤੇ ਤੱਥਾਂ ਤੇ ਖੋਜ ਕਰਨੀ ਸ਼ੁਰੂ ਕਰ ਦਿੰਦੇ ਹਨ। ਬਿਨਾਂ ਇਹ ਧਿਆਨ ਦਿੱਤਿਆਂ ਕਿ ਇਨ੍ਹਾਂ ਵਿਧੀਆਂ ਅਤੇ ਮਨੌਤਾਂ ਦੀ ਭਾਰਤੀ ਪ੍ਰਸਥਿਤੀਆਂ ਵਿੱਚ ਕੀ ਪ੍ਰਸੰਗਿਕਤਾ ਹੈ। ਇਨ੍ਹਾਂ ਖੋਜਕਾਰਾਂ ਕੋਲ ਭਾਰਤ ਨਾਲ ਮੇਲ ਖਾਂਦੇ ਕੋਈ ਮੌਲਿਕ ਵਿਸ਼ੇ ਨਹੀਂ ਹਨ। ਇਨ੍ਹਾਂ ਦੀ ਬਹੁਤੀ ਖੋਜ ਨਕਲਚੀ ਹੈ। ਚੇਅਰਮੈਨ ਅਨੁਸਾਰ ਕੌਂਸਿਲ, ਯੂ.ਜੀ.ਸੀ. ਅਤੇ ਯੂਨੀਵਰਸਿਟੀ ਅਧਿਆਪਕਾਂ ਦੇ ਖੋਜ ਕਾਰਜ ਵਿੱਚ ਕੋਈ ਆਪਸੀ ਤਾਲਮੇਲ ਨਹੀਂ ਹੈ। ਇਨ੍ਹਾਂ ਦੀਆਂ ਖੋਜ ਸਰਗਰਮੀਆਂ ਗੈਰ ਮਹੱਤਵਪੂਰਨ ਅਤੇ ਇੱਕ ਦੂਜੀ ਦੇ ਵਿਰੋਧੀ ਦਿਸ਼ਾਵਾਂ ਵੱਲ ਜਾਂਦੀਆਂ ਹਨ। ਜੇ ਇਹ ਹਾਲ ਕੌਮੀ ਪੱਧਰ ਦੇ ਅਦਾਰਿਆਂ ਦਾ ਹੈ, ਜਿੰਨ੍ਹਾਂ ਨੇ ਮੁਲਕ ਦੇ ਵਿਕਾਸ ਨੂੰ ਸੇਧ ਦੇਣੀ ਹੈ ਅਤੇ ਨੀਤੀਆਂ ਨੂੰ ਚੰਗੇ ਰੁੱਖ ਪ੍ਰਭਾਵਤ ਕਰਨਾ ਹੈ ਤਾਂ ਸਾਡੇ ਭਵਿੱਖ ਦਾ ਪਤਾ ਨਹੀਂ ਕੌਣ ਰਾਖਾ ਹੈ। ਇਸ ਤਰ੍ਹਾਂ ਦੇ ਬੌਧਿਕ ਪਛੜੇਵੇਂ ਕਾਰਨ ਹੀ ਬੀ.ਜੇ.ਪੀ. ਵਰਗੀ ਪਾਰਟੀ ਜੋਤਿਸ਼ ਵਰਗੇ ਵਿਸ਼ਿਆਂ ਨੂੰ ਵਿੱਦਿਅਕ ਅਦਾਰਿਆਂ ਦੇ ਸਲੇਬਸ ਵਿੱਚ ਨਿਰ ਵਿਰੋਧ ਸ਼ਾਮਲ ਕਰਵਾਉਣ ਵਿੱਚ ਕਾਮਯਾਬ ਹੋ ਗਈ ਹੈ। ਇਹੀ ਹਾਲ ਸਾਡੇ ਚੁਣੇ ਹੋਏ ਸਿਆਸੀ ਨੁਮਾਇੰਦਿਆਂ ਦਾ ਹੈ। ਇਨ੍ਹਾਂ ਦੇ ਬੌਧਿਕ ਪੱਧਰ ਦੀ ਇੱਕ ਝਲਕ ਦੇਖੋ। ਪਿੱਛੇ ਜਿਹੇ ਇੱਕ ਐਮ.ਐਲ.ਏ. ਨੇ ਗੱਲਬਾਤ ਦੌਰਾਨ ਆਪਣੇ ਕਾਰਜ ਖੇਤਰ ਬਾਰੇ ਦਸਦਿਆਂ ਕਿਹਾ ਕਿ ਉਹ ਲੋਕਾਂ ਦਾ ਨੁਮਾਇੰਦਾ ਹੈ, ਉਨ੍ਹਾਂ ਦੇ ਦੁਖ ਸੁਖ ਵਿੱਚ ਸ਼ਰੀਕ ਹੋਣਾ ਉਸਦਾ ਕਾਰਜ ਹੈ। ਉਹ ਵਿਧਾਨ ਸਭਾ ਵਿੱਚ ਬਹਿਸ ਕਰਨ ਨਾਲੋਂ ਆਪਦੇ ਹਲਕੇ ਵਿੱਚ ਰਹਿਣਾ ਜ਼ਿਆਦਾ ਪਸੰਦ ਕਰਦਾ ਹੈ। ਉਸਨੂੰ ਬਿਲਕੁਲ ਨਹੀਂ ਸੀ ਪਤਾ ਕਿ ਵਿਧਾਨ ਸਭਾ ਦੇ ਇੱਕ ਮੈਂਬਰ ਵਜੋਂ ਵਿਧਾਨ ਘੜਨਾ ਅਤੇ ਆਪਣੇ ਲੋਕ ਹਿਤੂ ਕਾਨੂੰਨ ਬਣਾਉਣੇ ਉਸਦਾ ਪ੍ਰਮੁੱਖ ਕਾਰਜ ਹੈ। ਅਜਿਹੇ ਬੌਧਿਕ ਮਿਆਰ ਵਾਲੇ ਆਗੂਆਂ ਦੇ ਹੱਥਾਂ ਵਿੱਚ ਲੋਕਾਂ ਦਾ ਵਰਤਮਾਨ ਤੇ ਭਵਿੱਖ ਕਿੰਨਾ ਕੁ ਸੁਰੱਖਿਅਤ ਹੋ ਸਕਦਾ ਹੈ, ਇਸ ਬਾਰੇ ਜ਼ਿਆਦਾ ਦੱਸਣ ਦੀ ਲੋੜ ਨਹੀਂ। ਸਾਡੀ ਮੁੱਖ ਧਾਰਾ ਦੀ ਸਿਆਸਤ ਖਰੀ, ਸਮੇਂ ਦੇ ਹਾਣ ਦੀ ਬੌਧਿਕਤਾ ਤੋਂ ਉਨੀਂ ਹੀ ਦੂਰ ਹੈ ਜਿੰਨੀਂ ਉਹ ਆਮ ਲੋਕਾਂ ਦੇ ਸਰੋਕਾਰਾਂ ਤੋਂ। ਹੁਣ ਤੱਕ ਤਹਿ ਕੀਤਾ ਹੋਇਆ ਪੈਂਡਾ ਬਹੁਤਾ ਮਾਣ ਮੱਤਾ ਨਹੀਂ ਹੈ। ਲੋਕ ਹਿਤੂ ਜਾਗਦੀ ਜ਼ਮੀਰ ਵਾਲੇ ਵਿਗਿਆਨੀਆਂ ਅਤੇ ਸਮਾਜ ਵਿਗਿਆਨੀਆਂ ਵੱਲੋਂ ਅਜਿਹੀਆਂ ਬੌਧਿਕ ਪਹਿਲਕਦਮੀਆਂ ਅਤੇ ਪੇਸ਼ਕਦਮੀਆਂ ਦੀ ਜ਼ਰੂਰਤ ਹੈ ਜੋ ਮੌਲਿਕ ਹੋਣ, ਪ੍ਰਸੰਗਿਕ ਹੋਣ, ਸਾਡੇ ਗਿਆਨ ਦੇ ਦਿਸਹੱਦੇ ਚੌੜੇ ਕਰਨ ਜੋ ਆਮ ਅਤੇ ਖਾਸ ਬੰਦੇ ਨੂੰ ਸੇਧ ਦੇਣ, ਜੋ ਸਮੇਂ ਦੀ ਸਿਆਸਤ ਅਤੇ ਨੀਤੀ ਘਾੜਿਆਂ ਨੂੰ ਪ੍ਰਭਾਵਿਤ ਕਰਨ ਦੇ ਸਮਰੱਥ ਹੋਣ। ਆਓ ਗੋਰਕੀ ਦੇ ਇਨ੍ਹਾਂ ਸ਼ਬਦਾਂ,"ਅਗਾਂਹ ਵਧਣ ਦੇ ਨਾਲ ਨਾਲ ਡੂੰਘਾਈ ਵਿੱਚ ਚੱਲੀਏ." ਨੂੰ ਯਾਦ ਰਖਦਿਆਂ ਨਵੇਂ ਵਿਸ਼ਵਾਸ. ਸਿਰੜ. ਅਤੇ ਸਰਗਰਮੀ ਨਾਲ ਸਾਲ 2003 ਨੂੰ ਜੀਓ ਆਇਆਂ ਆਖੀਏ।*

*ਅ.ਗ.*



ਮੁਲਾਕਾਤ

# ਮਾਨਸਿਕ ਰੋਗਾਂ ਵਿਚ ਮਾਹੌਲ ਦਾ ਬਹੁਤ ਮਹੱਤਵ ਹੈ

**ਗੁਰੂ ਗੋਬਿੰਦ ਸਿੰਘ ਮੈਡੀਕਲ ਕਾਲਿਜ ਵਖੇ ਮਨੋਰੋਗ ਵਿਭਾਗ ਵਿਚ ਸਹਾਇਕ ਪ੍ਰੋਫੈਸਰ ਵਜੋਂ ਕੰਮ ਕਰਦੇ ਡਾ.ਰਣਬੀਰ ਜ਼ਖਮੀ ਨਾਲ ਅਦਾਰੇ ਦੇ ਮੈਂਬਰ ਰਾਮ ਸਵਰਨ ਵੱਲੋਂ ਕੀਤੀ ਮੁਲਾਕਾਤ ਤਰਕਸ਼ੀਲ ਦੇ ਪਾਠਕਾਂ ਲਈ ਛਾਪਣ ਦੀ ਖੁਸ਼ੀ ਲੈ ਰਹੇ ਹਾਂ ।**

ਅਦਾਰਾ

? ਤੁਸੀਂ ਕਦ ਤੋਂ ਇਸ ਖੇਤਰ ਵਿਚ ਕੰਮ ਕਰ ਰਹੇ ਹੋ

\- ਮੈਂ 1986 ਵਿਚ ਮੈਡੀਕਲ ਕਾਲਜ ਪਟਿਆਲਾ ਵਿਖੇ ਮਨੋਰੋਗ ਵਿਭਾਗ ਵਿਚ ਐਮ.ਡੀ. ਮਨੋਰੋਗ ਕਰਨ ਗਿਆ ਅਤੇ ਉਸ ਸਮੇਂ ਤੋਂ ਹੀ ਮੈਂ ਇਸ ਖੇਤਰ ਵਿਚ ਕੰਮ ਕਰ ਰਿਹਾ ਹਾਂ ।

? ਤੁਸੀਂ ਇਹ ਖੇਤਰ ਕਿਸ ਇੱਛਾ ਨਾਲ ਚੁਣਿਆ

\- ਸੰਨ 1980 ਵਿਚ ਮੈਂ ਮਨੋਰੋਗ ਵਿਭਾਗ ਪਟਿਆਲਾ ਵਿਖੇ ਹਾਊਸ ਜਾਬ ਕਰ ਰਿਹਾ ਸੀ । ਉਸ ਵੇਲੇ ਸਾਡੇ ਵਿਭਾਗ ਵਿਚ ਇਕ ਮਰੀਜ਼ ਆਇਆ ਜੋ ਕਿ ਆਪਣੀ ਬੀਮਾਰੀ ਕਾਰਨ ਆਪਣੀ ਘਰ ਵਾਲੀ ਤੇ ਸ਼ੱਕ ਕਰਦਾ ਸੀ । ਉਸਨੇ ਬੀਮਾਰੀ ਦੀ ਹਾਲਤ ਵਿਚ ਆਪਣੀ ਘਰ ਵਾਲੀ ਤੇ ਚਾਕੂ ਨਾਲ ਹਮਲਾ ਵੀ ਕੀਤਾ ਸੀ ।ਉਨ੍ਹਾਂ ਦਾ ਆਪਸ ਵਿਚ ਤਲਾਕ ਦਾ ਕੇਸ ਚੱਲ ਰਿਹਾ ਸੀ ਅਤੇ ਉਸਦੀ ਪਤਨੀ ਆਪਣੀਆਂ ਦੋ ਛੋਟੀਆਂ ਬੱਚੀਆਂ ਨਾਲ ਅਲੱਗ ਰਹਿ ਰਹੀ ਸੀ । ਜਦੋਂ ਉਹ ਮਰੀਜ਼ ਦਾ ਇਲਾਜ ਕੀਤਾ ਗਿਆ ਤੇ ਉਸਦੇ ਘਰ ਵਾਲਿਆਂ ਨੂੰ ਅਤੇ ਉਸਦੀ ਪਤਨੀ ਅਤੇ ਉਸਦੇ ਪਰਿਵਾਰ ਵਾਲਿਆਂ ਨੂੰ ਬਲਾ ਕੇ ਬੀਮਾਰੀ ਬਾਰੇ ਸਮਝਾਇਆ ਗਿਆ ਅਤੇ ਲਗਾਤਾਰ ਇਲਾਜ ਕਰਾਣ ਲਈ ਕਿਹਾ ਗਿਆ। ਦਵਾਈ ਨਾਲ ਠੀਕ ਹੋਣ ਕਾਰਨ ਅਤੇ ਬੀਮਾਰੀ ਦੀ ਸਮਝ ਆ ਜਾਣ ਕਾਰਨ ਉਨ੍ਹਾਂ ਦਾ ਕੇਸ ਵਾਪਸ ਹੋ ਗਿਆ ਅਤੇ ਉਹ ਪਰਿਵਾਰ ਇਕੱਠਾ ਰਹਿਣ ਲੱਗ ਪਿਆ । ਇਸ ਕੇਸ ਤੋਂ ਮੈਨੂੰ ਇਸ ਖੇਤਰ ਵਿਚ ਕੰਮ ਕਰਨ ਦੀ ਇੱਛਾ ਜਾਗੀ ਅਤੇ ਮੈਂ ਮਨੋਰੋਗਾਂ ਵਿਚ ਐਮ.ਡੀ. ਕਰ ਲਈ ।

? ਮਨੋਰੋਗ ਦੀ ਕੀ ਪ੍ਰੀਭਾਸ਼ਾ ਹੈ

\- ਮਨੋਰੋਗ ਦਾ ਮਤਲਬ ਹੈ ਬੀਮਾਰੀ ਜਿਹੜੀ ਮਨ ਦੀ ਦਸ਼ਾ ਖਰਾਬ ਹੋਣ ਕਾਰਨ ਹੋਈ ਹੋਵੇ। ਮਨ ਦੀ ਦਸ਼ਾ ਖਰਾਬ ਹੋਣ ਦੇ ਕਈ ਕਾਰਨ ਹੋ ਸਕਦੇ ਹਨ, ਜਿਵੇਂ ਪ੍ਰੀਵਾਰਕ ਕਲੇਸ਼, ਕੰਮ ਵਾਲੀ ਜਗ੍ਹਾ ਤੇ ਮਹੌਲ ਠੀਕ ਨਾ ਹੋਣਾ ਜਾਂ ਦਿਮਾਗ ਦੇ ਵਿਚ ਸੀ.ਐਸ.ਐਫ. ਵਿਚ ਕੁੱਝ ਨਮਕਾਂ ਦਾ ਆਪਸ ਵਿਚ ਤਾਲਮੇਲ ਠੀਕ ਨਾ ਰਹਿਣਾ ।

? ਆਮ ਤੌਰ 'ਤੇ ਮਨੋਰੋਗਾਂ ਦੀਆਂ ਮੁੱਖ ਕਿਸਮਾਂ ਕਿਹੜੀਆਂ ਹਨ

\- ਮਨੋਰੋਗ ਦੀਆਂ ਮੁੱਖ ਕਿਸਮਾਂ ਜੋ ਕਿ ਜ਼ਿਆਦਾਤਰ ਮਰੀਜ਼ਾਂ ਵਿਚ ਪਾਈਆਂ ਜਾਂਦੀਆਂ ਹਨ ਮੋਟੇ ਤੌਰ 'ਤੇ ਹੇਠ ਲਿਖੇ ਅਨੁਸਾਰ ਰੱਖ ਸਕਦੇ ਹਾਂ:

1.ਨਿਉਰੋਸਸ: ਇਸ ਗਰੁੱਪ ਦੀਆਂ ਬੀਮਾਰੀਆਂ ਵਿਚ ਮਰੀਜ਼ ਨੂੰ ਘਬਰਾਹਟ ਹੁੰਦੀ ਹੈ ਪਰ ਉਸਦਾ ਅਸਲ ਹਾਲਤ ਨਾਲ ਸਬੰਧ ਕਾਇਮ ਰਹਿੰਦਾ ਹੈ । ਇਸ ਵਿਚ ਮੁੱਖ ਤੌਰ 'ਤੇ ਹੇਠ ਲਿਖੀਆਂ ਬੀਮਾਰੀਆਂ ਹਨ:-

ੳ. ਇਸ ਵਿਚ ਮਰੀਜ਼ ਨੂੰ ਆਮ ਤੌਰ 'ਤੇ ਘਬਰਾਹਟ ਹੁੰਦੀ ਰਹਿੰਦੀ ਹੈ । ਦਿਲ ਦੀ ਧੜਕਣ ਤੇਜ਼ ਹੋ ਜਾਂਦੀ ਹੈ ਜਾਂ ਮਰੀਜ਼ ਨੂੰ ਲੱਗਦਾ ਹੈ ਕਿ ਦਿਲ ਨੂੰ ਕੋਈ ਚੀਜ਼ ਅੰਦਰ ਖਿੱਚ ਰਹੀ ਹੈ, ਹੱਥਾਂ ਪੈਰਾਂ ਤੇ ਤਰੇਲੀ ਆਉਂਦੀ ਹੈ, ਹੱਥ ਪੈਰ ਝੂਠੇ ਪੈ ਜਾਂਦੇ ਹਨ । ਕਈ ਵਾਰ ਸਰੀਰ ਕੰਬਣ ਲੱਗ ਪੈਂਦਾ ਹੈ । ਮਰੀਜ਼ ਇੱਕ ਜਗ੍ਹਾ 'ਤੇ ਟਿਕ ਕੇ ਬੈਠ ਨਹੀਂ ਸਕਦਾ ਅਤੇ ਗੇੜੇ ਕੱਢਦਾ ਹੈ । ਇਹ ਸਾਰੀਆਂ ਨਿਸ਼ਾਨੀਆਂ ਹਰ ਇਕ ਮਰੀਜ਼ ਵਿਚ ਹੋਣੀਆਂ ਜ਼ਰੂਰੀ ਨਹੀ। ਇਸਦੀ ਇਕ ਕਿਸਮ ਹੈ ਪੈਨਿਕ ਅਟੈਕ ਇਸ ਵਿਚ ਮਰੀਜ਼ ਨੂੰ ਇਕ ਦਮ ਬਹੁਤ ਜ਼ਿਆਦਾ ਘਬਰਾਹਟ ਹੁੰਦੀ ਹੈ, ਸਾਹ ਰੁਕਦਾ ਲਗਦਾ ਹੈ, ਮਰੀਜ਼ ਨੂੰ ਮਹਿਸੂਸ ਹੁੰਦਾ ਹੈ ਕਿ ਉਸਨੂੰ ਹਾਰਟ ਅਟੈਕ ਹੋ ਜਾਵੇਗਾ ਜਾਂ ਉਸਦੀ ਮੌਤ ਹੋ ਜਾਵੇਗੀ। ਮਰੀਜ਼ ਉਠਕੇ ਬਾਹਰ ਖੁੱਲੀ ਹਵਾ ਵਿਚ ਸਾਹ ਲੈਣ ਲਈ ਭੱਜਦਾ ਹੈ।

**ਅ.ਹਿਸਟੀਰੀਆ**: ਇਸਨੂੰ ਆਮ ਭਾਸ਼ਾ ਵਿਚ ਲੋਕੀਂ ਹਿਸਟੀਰੀਆ ਕਹਿੰਦੇ ਹਨ। ਇਸ ਬੀਮਾਰੀ ਦੇ ਮਰੀਜ਼ ਦੀਆਂ ਨਿਸ਼ਾਨੀਆਂ ਵੱਖ ਵੱਖ ਹੁੰਦੀਆਂ ਹਨ। ਜ਼ਿਆਦਾਤਰ ਮਰੀਜ਼ਾਂ ਨੂੰ ਇੱਕ ਕਿਸਮ ਦੇ ਦੌਰੇ ਪੈਂਦੇ ਹਨ (ਦੰਦਲਾਂ ਪੈਣੀਆਂ), ਸਰੀਰ ਦ ਕਿਸੇ ਅੰਗ ਦਾ ਕੰਮ ਕਰਨਾ ਬੰਦ ਕਰ ਦੇਣਾ ( ਉਦਾਹਰਣ ਵਜੋਂ ਮਰੀਜ਼ ਦੀ ਬਾਂਹ ਜਾਂ ਲੱਤ ਕੰਮ ਕਰਨੋ ਹਨ ਜਾਣਾ ਜਾਂ ਮਰੀਜ਼ ਦੀਆਂ ਲੱਤਾਂ ਦਾ ਭਾਰ ਨਾ ਝੱਲਣਾ ਅਤੇ ਮਰੀਜ਼ ਤੋਂ ਤੁਰਿਆ ਨਾ ਜਾਣਾ)। ਕਿਸੇ ਕਿਸੇ ਮਰੀਜ਼ ਨੂੰ ਦਿਖਣਾ ਜਾਂ ਸੁਨਣਾ ਬੰਦ ਹੋ ਜਾਣਾ । ਕਈ ਮਰੀਜ਼ਾਂ ਦੀ ਹਾਲਤ ਬਿਲਕੁਲ ਇਸ ਤਰ੍ਹਾਂ ਹੋ ਜਾਂਦੀ ਹੈ ਜਿਵੇਂ ਬੇਹੋਸ਼ੀ ਵਿਚ ਸਰੀਰ ਨੇ ਕੰਮ ਕਰਨਾ ਬੰਦ ਕਰ ਦਿੱਤਾ ਹੋਵੇ (ਗੁੰਮ ਹੋ ਜਾਣਾ)। ਕੁੱਝ ਮਰੀਜ਼ ਇਸ ਬੀਮਾਰੀ ਵਿਚ ਸਿਰ ਘੁਮਾਉਣਾ ਸ਼ੁਰੂ ਕਰ ਦਿੰਦੇ ਹਨ ਜਾਂ ਕਿਸੇ ਉਪਰੀ ਆਵਾਜ਼ ਵਿਚ ਬੋਲਣਾ ਸ਼ੁਰੂ ਕਰ ਦਿੰਦੇ ਹਨ (ਜਿਸ ਨੂੰ ਲੋਕ ਖੇਡਣਾ ਕਹਿੰਦੇ ਹਨ ਜਾਂ ਕਸਰ ਕਹਿੰਦੇ ਹਨ)। ਕਈ ਮਰੀਜ਼ ਇਸ ਤਰ੍ਹਾਂ ਦੀਆਂ ਹਰਕਤਾਂ ਕਰਦੇ ਹਨ ਜਿਸ ਤਰ੍ਹਾਂ ਕਿ ਉਨ੍ਹਾਂ ਵਿਚ ਕੋਈ ਦੈਵੀ ਸ਼ਕਤੀ ਆ ਗਈ ਹੋਵੇ।

**ੲ.ਫੋਬੀਆ**: ਮਰੀਜ਼ ਨੂੰ ਕਿਸੇ ਵਸਤੂ, ਜਗ੍ਹਾ ਜਾਂ ਕਿਸੇ ਇਕੱਠ ਵਿਚ ਜਾਣ ਤੇ ਬਹੁਤ ਜ਼ਿਆਦਾ ਘਬਰਾਹਟ ਹੁੰਦੀ ਹੈ ਅਤੇ ਮਰੀਜ਼ ਦੇ ਮਨ ਵਿਚ ਉਸਦਾ ਡਰ ਬੈਠ ਜਾਂਦਾ ਹ॥ ਹੌਲੀ ਹੌਲੀ ਮਰੀਜ਼ ਉਸ ਹਾਲਤ ਦਾ ਸਾਹਮਣਾ ਕਰਨ ਤੋਂ ਕਤਰਾਉਣਾ ਸ਼ੁਰੂ ਕਰ ਦਿੰਦਾ ਹੈ। ਉਦਾਹਰਣ ਵਜੋਂ ਬੰਦ ਕਮਰੇ ਵਿਚ ਇਕੱਲੇ ਹੋਣਾ, ਉਚੀ ਜਗ੍ਹਾ ਜਾਂ ਉਚੀ ਬਿਲਡਿੰਗ ਤੇ ਨਾ ਜਾ ਸਕਣਾ, ਕਿਸੇ ਜਾਨਵਰ ਤੋਂ ਬਹੁਤ ਜ਼ਿਆਦਾ ਡਰਨਾ ਆਦਿ।

**ਸ.ਔਬਸੈਸਿਵ ਕੰਪਲਸਿਵ ਨਿਉਰੋਸਿਸ**: ਮਰੀਜ਼ ਦੇ ਦਿਮਾਗ ਵਿਚ ਵਿਚਾਰ ਆਉਂਦੇ ਹਨਜੋ ਵਾਰ ਵਾਰ ਆਉਂਦੇ ਹਨ ਅਤੇ ਮਰੀਜ਼ ਇਹ ਜਾਣਦੇ ਹੋਏ ਵੀ ਕਿ ਇਹ ਫਜ਼ੂਲ ਹਨ ਅਤੇ ਉਨ੍ਹਾਂ ਤੋਂ ਛੁਟਕਾਰਾ ਚਾਹੁੰਦੇ ਹੋਏ ਵੀ ਇਹ ਵਿਚਾਰ ਛੱਡ ਨਹੀਂ



ਸਕਦਾ। ਮਰੀਜ਼ ਇਕ ਹਰਕਤ ਵੀ ਕਈ ਕਈ ਵਾਰੀ ਕਰਦਾ ਹੈ। ਜਿਸਦੇ ਬਾਰੇ ਮਰੀਜ਼ ਨੂੰ ਪਤਾ ਹੁੰਦਾ ਹੈ ਕਿ ਉਹ ਗਲਤ ਕਰ ਰਿਹਾ ਹੈ ਪਰ ਉਹ ਆਪਣੇ ਆਪਨੂੰ ਰੋਕ ਨਹੀਂ ਸਕਦਾ। ਉਦਾਹਰਣ ਵਜੋਂ: ਵਾਰੀ ਵਾਰੀ ਹੱਥ ਧੋਣੇ,ਕੱਪੜਿਆਂ ਨੂੰ ਵਾਰ ਵਾਰ ਸਾਬਣ ਲਗਾਉਣਾ,ਭਾਂਡੇ ਕਈ ਵਾਰ ਮਾਂਜਣੇ,ਸਾਫ ਭਾਂਡਿਆਂ ਵੀ ਫੇਰ ਤੋਂ ਸਾਫ ਕਰਨਾ,ਰਾਤ ਨੂੰ ਸੌਣ ਲੱਗੇ ਗਈ ਵਾਰੀ ਕੁੰਡੀ ਚੈਕ ਕਰਨੀ,ਕਿਸੇ ਦੇ ਵੀ ਨਾਲ ਲੱਗ ਜਾਣ ਤੇ ਕੱਪੜਿਆਂ ਨੂੰ ਧੋਣਾ ਅਤੇ ਨਹਾਣਾ,ਨਹਾਣ ਲੱਗੇ ਵੀ ਕਈ ਵਾਰੀ ਬਹੁਤ ਜ਼ਿਆਦਾ ਪਾਣੀ ਦਾ ਇਸਤੇਮਾਲ ਕਰਨਾ।

**2.ਸਾਇਕੋਸਸ** : ਇਸ ਵਿਚ ਮੁੱਖ ਤੌਰ 'ਤੇ ਹੇਠ ਲਿਖੀਆਂ ਬਿਮਾਰੀਆਂ ਹਨ:

**ੳ.ਸੀਜ਼ੋਫਰੇਨੀਆਂ**: ਇਸ ਬੀਮਾਰੀ ਦੀਆਂ ਅੱਗੇ ਕਿਸਮਾਂ ਹਨ। ਸੋ ਕਿਸਮ ਦੇ ਮੁਤਾਬਕ ਮਰੀਜ਼ ਵਿਚ ਅਲੱਗ ਅਲੱਗ ਨਿਸ਼ਾਨੀਆਂ ਹੋ ਸਕਦੀਆਂ ਹਨ। ਮੋਟੇ ਤੌਰ'ਤੇ ਇਸ ਤਰ੍ਹਾਂ ਦੇ ਮਰੀਜ਼ਾਂ ਵਿਚ ਜੋ,ਨਿਸ਼ਾਨੀਆਂ ਪਾਈਆਂ ਜਾਂਦੀਆਂ ਹਨ ਉਹ ਇਸ ਪ੍ਰਕਾਰ ਹਨ: ਇਕੱਲੇ ਬੈਠੇ ਗੱਲਾਂ ਕਰਨੀਆਂ: ਕਈ ਵਾਰ ਮਰੀਜ਼ ਉਚੀ ਉਚੀ ਗੱਲਾਂ ਕਰਦਾ ਹੈ ਪਰ ਜ਼ਿਆਦਾਤਰ ਮਰੀਜ਼ ਹੌਲੀ ਹੌਲੀ ਮੂੰਹ ਵਿਚ ਬੋਲਦੇ ਰਹਿੰਦੇ ਹਨ ਅਤੇ ਘਰ ਦੇ ਮੈਂਬਰਾਂ ਨੂੰ ਉਨ੍ਹਾਂ ਦੇ ਬੁੱਲ ਹਿਲਦੇ ਦਿਖਾਈ ਦਿੰਦੇ ਹਨ ਪਰ ਗੱਲ ਸਮਝ ਨਹੀਂ ਆਉਂਦੀ; ਮਰੀਜ਼ ਇਕੱਲਾ ਬੈਠਾ ਇਸ਼ਾਰੇ ਕਰਦਾ ਰਹਿੰਦਾ ਹੈ; ਇਕੱਲਾ ਬੈਠਾ ਹਸਦਾ ਹੈ। ਕਈ ਮਰੀਜ਼ ਕੰਮ ਕਰਨਾ, ਨਹਾਣਾ, ਰੋਟੀ ਖਾਣਾ ਬੰਦ ਕਰ ਦਿੰਦੇ ਹਨ ਅਤੇ ਉਨ੍ਹਾਂ ਨੂੰ ਇਹ ਕੰਮ ਕਰਨ ਲਈ ਕਈ ਵਾਰ ਕਹਿਣਾ ਪੈਂਦਾ ਹੈ। ਮਰੀਜ਼ ਨੂੰ ਕਈ ਤਰ੍ਹਾਂ ਦੀਆਂ ਅਵਾਜ਼ਾਂ ਸੁਣਾਈ ਦੇਣੀਆਂ, ਕਿਸੇ ਚੀਜ਼ ਵਿਚੋਂ ਅਵਾਜ਼ ਆਉਣੀ ਜਿਵੇਂ ਕਿ ਬਿਜਲੀ ਦੇ ਪੱਖੇ ਵਿਚੋਂ, ਪਾਣੀ ਦੀ ਟੂਟੀ ਵਿਚੋਂ। ਕਈ ਮਰੀਜ਼ ਸ਼ੱਕ ਕਰਨ ਲੱਗ ਜਾਂਦੇ ਹਨ, ਉਨ੍ਹਾਂ ਨੂੰ ਲਗਦਾ ਹੈ ਕਿ ਲੋਕ ਮੇਰੀਆਂ ਗੱਲਾਂ ਕਰਦੇ ਹਨ! ਕਈ ਵਾਰੀ ਇਕ ਜਗ੍ਹਾ 'ਤੇ ਬਹੁਤ ਦੇਰ ਖੜੇ ਰਹਿੰਦੇ ਹਨ ਜਾਂ ਇਕ ਪਾਸੇ ਹੀ ਲਗਾਤਾਰ ਦੇਖੀ ਜਾਂਦੇ ਹਨ। ਬੀਮਾਰੀ ਜ਼ਿਆਦਾ ਵਧਣ ਤੇ ਮਰੀਜ਼ ਕਈ ਵਾਰ ਘਰੋਂ ਜਾਂਠਕਮਰੇ ਵਿਚੋਂ ਬਾਹਰ ਨਿਕਲਣਾ ਬੰਦ ਕਰ ਦਿੰਦੇ ਹਨ।

**1.ਮੈਨਿਕ ਡਿਪਰੈਸਿਵ ਸਾਇਕੋਸਿਸ:**

**ਮੈਨੀਆ**: ਇਸ ਬੀਮਾਰੀ ਵਿਚ ਮਰੀਜ਼ ਦਾ ਆਤਮ-ਵਿਸ਼ਵਾਸ਼ ਵਧ ਜਾਂਦਾ ਹੈ, ਮਰੀਜ਼ ਜ਼ਿਆਦਾ ਬੋਲਦਾ ਹੈ, ਬਹਿਸ ਜ਼ਿਆਦਾ ਕਰਦਾ ਹੈ, ਆਪਣੀ ਗੱਲ ਨੂੰ ਹੀ ਠੀਕ ਮੰਨਦਾ ਹੈ। ਤੋਰਾ ਫੇਰਾ ਜ਼ਿਆਦਾ ਕਰਦਾ ਹੈ, ਵਡਿਆਈ ਵਾਲੀਆਂ ਗੱਲਾਂ ਕਰਦਾ ਹੈ (ਫੜਾਂ ਮਾਰਦਾ ਹੈ), ਬਹੁਤ ਜ਼ਿਆਦਾ ਸਕੀਮਾਂ ਬਣਾਉਂਦਾ ਹੈ, ਪੈਸੇ ਬਹੁਤ ਜ਼ਿਆਦਾ ਖਰਚ ਕਰਦਾ ਹੈ, ਜੋ ਵੀ ਚੀਜ਼ ਪਸੰਦ ਕਰਦਾ ਹੈ ਖਰੀਦ ਲੈਂਦਾ ਹੈ ਭਾਵੇਂ ਉਸਦੀ ਜ਼ਰੂਰਤ ਨਾ ਹੋਵੇ, ਫਾਲਤੂ ਸੌਦੇ ਕਰਦਾ ਹੈ, ਆਪਣੇ ਆਪ ਨੂੰ ਬੀਮਾਰ ਨਹੀਂ ਮੰਨਦਾ, ਮਨ ਚੜਦੀਆਂ ਕਲਾਂ ਵਿਚ ਰਹਿੰਦਾ ਹੈ।

**2.ਡਿਪਰੈਸ਼ਨ**: ਇਸ ਵਿਚ ਮਰੀਜ਼ ਦਾ ਹਾਲਤ ਮੈਨੀਆ ਦੇ ਬਿਲਕੁਲ ਉਲਟ ਹੁੰਦੀ ਹੈ। ਆਤਮ-ਵਿਸ਼ਵਾਸ਼ ਘਟ ਜਾਂਦਾ ਹੈ, ਕਿਸੇ ਕੰਮ ਕਰਨ ਨੂੰ, ਕਿਸੇ ਨੂੰ ਮਿਲਣ ਨੂੰ ਦਿਲ ਨਹੀਂ ਕਰਦਾ। ਸੋਚ ਨਾਂਹ ਪੱਖੀ ਹੋ ਜਾਂਦੀ ਹੈ, ਮਨ ਬੁਝਿਆ ਬੁਝਿਆ ਰਹਿੰਦਾ ਹੈ, ਖੁਸ਼ੀ ਨਹੀਂ ਆਉਂਦੀ, ਮਾੜੇ ਵਿਚਾਰ ਆਉਂਦੇ ਹਨ। ਕਈ ਵਾਰ ਤਾਂ ਅੱਕ ਕੇ ਮਰਨ ਦਾ ਖਿਆਲ ਵੀ ਮਨ ਵਿਚ ਆਉਂਦਾ ਹੈ। ਇਸਤੋਂ ਇਲਾਵਾ ਸਰੀਰ ਦਾ ਟੁੱਟਣਾ, ਬਾਹਾਂ ਲੱਤਾਂ ਦਰਦ ਕਰਨੀਆਂ, ਭੁੱਖ ਘਟਣੀ ਆਦਿ।

**3.ਦਿਮਾਗ ਦਾ ਘੱਟ ਹੋਣਾ**: ਇਸ ਬੀਮਾਰੀ ਵਿਚ ਮਰੀਜ਼ ਦਾ ਉਸ ਉਮਰ ਦੇ ਆਮ ਲੋਕਾਂ ਦੇ ਦਿਮਾਗ ਜਿੰਨਾ ਕੰਮ ਨਹੀਂ ਕਰਦਾ। ਇਹ ਬੀਮਾਰੀ ਜਮਾਂਦਰੂ ਵੀ ਹੋ ਸਕਦੀ ਹੈ ਜਾਂ ਬਾਦ ਵਿਚ ਕਿਸੇ ਬੀਮਾਰੀ ਕਾਰਨ ਵੀ ਦਿਮਾਗ ਘਟ ਸਕਦਾ ਹੈ ਜਿਵੇਂ ਕਿ ਐਨਕੇਫਲਾਈਟਸ। ਇਸ ਬਿਮਾਰੀਆਂ ਦੀਆਂ ਨਿਸ਼ਾਨੀਆਂ ਇਸ ਗੱਲ ਤੇ ਨਿਰਭਰ ਕਰਦੀਆਂ ਹਨ ਕਿ ਦਿਮਾਗ ਕਿੰਨਾ ਘੱਟ ਹੈ।

**4.ਮਿਰਗੀ**: ਮਿਰਗੀ ਵਿਚ ਦਿਮਾਗ ਦੇ ਕਿਸੇ ਹਿੱਸੇ ਵਿਚੋਂ ਕਰੰਟ ਜ਼ਿਆਦਾ ਨਿਕਲਦਾ ਹੈ। ਦਿਮਾਗ ਦੇ ਉਸ ਹਿੱਸੇ ਦੇ ਅਨੁਸਾਰ ਹੀ ਮਿਰਗੀ ਦੀਆਂ ਨਿਸ਼ਾਨੀਆਂ ਹੁੰਦੀਆਂ ਹਨ। ਜ਼ਿਆਦਾਤਰ ਮਰੀਜ਼ਾਂ ਨੂੰ ਦੌਰੇ ਪੈਂਦੇ ਹਨ ਜਿਸ ਵਿਚ ਸਾਰਾ ਸਰੀਰ ਕੰਬਦਾ ਹੈ। ਜੀਭ ਕੱਟੀ ਜਾ ਸਕਦੀ ਹੈ, ਮੂੰਹ ਵਿਚੋਂ ਝੱਗ ਆਉਂਦੀ ਹੈ,ਕਈ ਵਾਰੀ ਪੇਸ਼ਾਬ ਜਾਂ ਟੱਟੀ ਵੀ ਨਿਕਲ ਜਾਂਦੇ ਹਨ। ਕਈ ਕਿਸਮ ਦੀ ਮਿਰਗੀ ਵਿਚ ਸਰੀਰ ਦਾ ਕੇਵਲ ਇਕ ਹਿੱਸਾ ਹੀ ਕੰਬਦਾ ਹੈ ਜਾਂ ਸਿਰਫ ਪੇਟ ਦਰਦ ਹੋ ਕੇ ਮਰੀਜ਼ ਗੁੰਮ ਜਿਹਾ ਹੋ ਜਾਂਦਾ ਹੈ, ਕਈ ਵਾਰ ਮਰੀਜ਼ ਕੁੱਝ ਸਕਿੰਟਾਂ ਲਈ ਬੌਂਦਲਿਆ ਜਿਹਾ ਹੁੰਦਾ ਹੈ ਅਤੇ ਅਚਾਨਕ ਹੀ ਠੀਕ ਹੋ ਜਾਂਦਾ ਹੈ। ਆਮ ਲੋਕਾਂ ਦੀ ਧਾਰਨਾ ਹੈ ਕਿ ਜੇ ਦੌਰੇ ਵਿਚ ਮੂੰਹ ਵਿਚੋਂ ਝੱਗ ਨਹੀਂ ਆਉਂਦੀ ਤਾਂ ਇਹ ਮਿਰਗੀ ਨਹੀਂ ਹੈ। ਇਹ ਧਾਰਨਾ ਬਿਲਕੁਲ ਗਲਤ ਹੈ। ਇਸੇ ਤਰ੍ਹਾਂ ਹੀ ਹਰੇਕ ਦੌਰਾ ਜਿਸ ਵਿਚ ਮੂੰਹ ਵਿਚੋਂ ਝੱਗ ਆਉਂਦੀ ਹੈ ਮਿਰਗੀ ਦਾ ਦੌਰਾ ਨਹੀਂ ਹੁੰਦਾ।

? ਡਿਪਰੈਸ਼ਨ ਕਿਹੜੀਆਂ ਹਾਲਤਾਂ ਵਿਚ ਹੁੰਦਾ ਹੈ ਅਤੇ ਕੀ ਇਹ ਖਾਨਦਾਨੀ ਰੋਗ ਹੈ

\- ਡਿਪਰੈਸ਼ਨ ਜਿਸਨੂੰ ਉਦਾਸੀ ਰੋਗ ਕਿਹਾ ਜਾਦਾ ਹੈ ਮੋਟੇ ਤੌਰ 'ਤੇ ਅਸੀਂ ਦੋ ਤਰ੍ਹਾਂ ਦਾ ਕਹਿ ਸਕਦੇ ਹਾਂ: ਪਹਿਲਾ ਇਕ ਤਾਂ ਡਿਪਰੈਸ਼ਨ ਹੁੰਦਾ ਹੈ ਜਦੋਂ ਕੋਈ ਨੁਕਸਾਨ ਹੋ ਜਾਵੇ ਜਿਸ ਨਾਲ ਮਨ ਤੇ ਬੋਝ ਪੈ ਜਾਣਾ ਜਾਂ ਘਰ ਦੇ ਹਾਲਾਤ ਇਸ ਤਰ੍ਹਾਂ ਦੇ ਹੋ ਜਾਣ। ਉਦਾਹਰਣ ਵਜੋਂ ਪੈਸੇ ਦਾ ਨੁਕਸਾਨਹੋ ਜਾਣਾ, ਫਸਲ ਦਾ ਨੁਕਸਾਨ ਹੋ ਜਾਣਾ, ਕਿਸੇ ਦੀ ਮੌਤ ਹੋ ਜਾਣੀ, ਘਰ ਵਿਚ ਕਿਸੇ ਗੱਲ ਤੋਂ ਕਲੇਸ਼ ਰਹਿਣਾ, ਕੰਮ ਵਾਲੀ ਜਗ੍ਹਾ 'ਤੇ ਕੋਈ ਮਨ ਤੇ ਬੋਝ ਪਾਉਣ ਵਾਲੀ ਗੱਲ ਹੋ ਜਾਣੀ ਜਿਵੇਂ ਕਿ ਘਰ ਤੋਂ ਦੂਰ ਬਦਲੀ ਹੋ ਜਾਣਾ, ਮੁਅੱਤਲ ਹੋ ਜਾਣਾ।

**ਦੂਸਰਾ, ਐਮ.ਡੀ.ਪੀ.**: ਜੋ ਕਿ ਮੈਂ ਪਹਿਲਾਂ ਦੱਸ ਚੁੱਕਿਆ ਹਾਂ। ਇਸ ਵਿਚ ਕੋਈ ਕਾਰਨ ਨਾ ਹੁੰਦੇ ਹੋਏ ਵੀ ਮਰੀਜ਼ ਨੂੰ ਡਿਪਰੈਸ਼ਨ ਹੋ ਜਾਂਦੀ ਹੈ। ਇਸ ਤਰ੍ਹਾਂ ਦੀ ਡਿਪਰੈਸ਼ਨ ਪਰੀਵਾਰ ਵਿਚ ਅੱਗੇ ਚਲਦੀ ਹੈ। ਇਸ ਕਰਕੇ ਇਸਨੂੰ ਖਾਨਦਾਨੀ ਵੀ ਕਹਿ ਸਕਦੇ ਹਾਂ।

? ਕੀ ਮੁਢਲੀ ਅਵਸਥਾ ਵਿਚ ਡਿਪਰੈਸ਼ਨ ਨੂੰ ਮਾਹੌਲ ਬਦਲ ਕੇ, ਉਸਾਰੂ ਗੱਲਬਾਤ ਦੇ ਸੁਝਾਵਾਂ ਨਾਲ ਠੀਕ ਕੀਤਾ ਜਾ ਸਕਦਾ ਹੈ

ਜਿਸ ਮਰੀਜ਼ ਨੂੰ ਡਿਪਰੈਸ਼ਨ ਕਿਸੇ ਕਾਰਨ ਕਰਕੇ ਹੁੰਦੀ ਹੈ ਉਸ ਹਾਲਤ ਵਿਚ ਮਾਹੌਲ ਠੀਕ ਕਰਕੇ ਅਤੇ ਉਸਾਰੂ ਗੱਲਬਾਤ ਨਾਲ ਮਰੀਜ਼ ਨੂੰ ਠੀਕ ਕੀਤਾ ਜਾ ਸਕਦਾ ਹੈ। ਐਮ.ਡੀ.ਪੀ. ਟਾਈਪ ਦੀ ਡਿਪਰੈਸ਼ਨ ਵਿਚ ਦਵਾਈ ਦੀ ਜ਼ਰੂਰਤ ਪੈਂਦੀ ਹੈ ਪਰ ਮਾਹੌਲ

ਠੀਕ ਕਰਨ ਨਾਲ ਮਰੀਜ਼ ਜਲਦੀ ਠੀਕ ਹੋ ਜਾਂਦਾ ਹੈ ਅਤੇ ਦਵਾਈ ਦੀ ਵਰਤੋਂ ਘੱਟ ਕਰਨੀ ਪੈਂਦੀ ਹੈ। ਕਈ ਵਾਰ ਪਹਿਲੀ ਕਿਸਮ ਦੇ ਮਰੀਜ਼ ਨੂੰ ਵੀ ਨਾਲ ਦਵਾਈ ਦੇਣੀ ਪੈਂਦੀ ਹੈ ਤਾਂ ਜੋ ਉਸਦੀ ਘਬਰਾਹਟ ਘਟ ਸਕੇ ਅਤੇ ਉਹ ਬਦਲੇ ਮਾਹੌਲ ਨਾਲ ਸੌਖਾ ਐਡਜਸਟ ਕਰ ਸਕੇ।

? ਉਂਝ ਤਾਂ ਅੱਜ ਕੱਲ ਸਾਡੇ ਵਧ ਰਹੇ ਰੁਝੇਵਿਆਂ, ਪੇਸ਼ਨੀਆਂ ਕਰਕੇ ਹਰ ਕੋਈ ਚਿੰਤਾ ਵਿਚ ਗ੍ਰਸਿਆ ਨਜ਼ਰ ਆਉਂਦਾ ਹੈ, ਫਿਰ ਵੀ ਚਿੰਤਾ ਰੋਗ ਦੀਆਂ ਕੀ ਕੀ ਅਲਾਮਤਾ ਹਨ

\- ਵੈਸੇ ਤਾਂ ਮੈਂ ਉਪਰ ਵੀ ਡਿਪਰੈਸ਼ਨ ਦੀਆਂ ਅਲਾਮਤਾਂ ਦੱਸੀਆਂ ਹਨ ਪਰ ਇਸਤੋਂ ਇਲਾਵਾ ਵੀ ਡਿਪਰੈਸ਼ਨ ਵਿਚ ਕਈ ਤਰ੍ਹਾਂ ਦੀਆਂ ਅਲਾਮਤਾਂ ਹੋ ਸਕਦੀਆਂ ਹਨ: ਮਨ ਉਦਾਸ ਰਹਿਣ ਤੋਂ ਇਲਾਵਾ ਮਰੀਜ਼ ਨੂੰ ਕਈ ਵਾਰ ਸਰੀਰਕ ਤਕਲੀਫ ਦੀਆਂ ਨਿਸ਼ਾਨੀਆਂ ਆਉਂਦੀਆਂ ਹਨ ਜਿਵੇਂ ਕਿ ਸਰੀਰ ਦੇ ਵੱਖ ਵੱਖ ਅੰਗਾਂ ਵਿਚ ਦਰਦ ਹੋਣਾ, ਭੁੱਖ ਘੱਟ ਲੱਗਣੀ ਜਾਂ ਜ਼ਿਆਦਾ ਲੱਗਣੀ, ਸਿਰ ਦਰਦ ਕਰਨਾ, ਸਿਰ ਭਾਰੀ ਰਹਿਣਾ, ਜਾਂ ਇਸ ਤਰ੍ਹਾਂ ਲੱਗਣਾ ਜਿਵੇਂ ਸਿਰ ਤੇ ਕੋਈ ਬੋਝ ਰੱਖਿਆ ਹੋਵੇ, ਥੋੜਾ ਜਿਹਾ ਕੰਮ ਕਰਕੇ ਥੱਕ ਜਾਣਾ, ਨੀਂਦ ਘਟ ਜਾਣੀ, ਸਾਰਾ ਦਿਨ ਪਏ ਰਹਿਣ ਨੂੰ ਦਿਲ ਕਰਨਾ, ਕੰਮ ਕਰਨ ਨੂੰ ਦਿਲ ਨਾ ਕਰਨਾ, ਗੁੱਸਾ ਜ਼ਿਆਦਾ ਆਉਣਾ, ਸੁਭਾ ਚਿੜਚਿੜਾ ਹੋਣਾ, ਮਾੜੇ ਖਿਆਲ ਮਨ ਵਿਚ ਆਉਣੇ।

? ਪੰਜਾਬ ਵਿਚ ਆਮ ਤੌਰ 'ਤੇ ਕਿਹੜੇ ਮਨੋਰੋਗ ਦੇ ਮਰੀਜ਼ ਜ਼ਿਆਦਾ ਹੁੰਦੇ ਹਨ

ਪੰਜਾਬ ਵਿਚ ਜ਼ਿਆਦਾ ਤੌਰ 'ਤੇ ਡਿਪਰੈਸ਼ਨ, ਸੀਜ਼ੋਫਰੇਨੀਆ, ਮਿਰਗੀ ਦੇ ਮਰੀਜ਼ ਆਉਂਦੇ ਹਨ। ਅੱਜ ਕੱਲ ਬੱਚਿਆਂ ਵਿਚ ਵੀ ਮਨੋਰੋਗ ਦੀਆਂ ਬੀਮਾਰੀਆਂ ਦਾ ਵਾਧਾ ਹੋ ਰਿਹਾ ਹੈ।

? ਮਾਨਸਿਕ ਰੋਗਾਂ ਵਿਚ ਪ੍ਰਹੇਜ਼ ਜਾਂ ਮਾਹੌਲ ਕਿੱਥੋਂ ਤੱਕ ਸਹਾਈ ਹੁੰਦਾ ਹੈ।

ਮਾਨਸਿਕ ਰੋਗਾਂ ਵਿਚ ਮਾਹੌਲ ਦਾ ਬਹੁਤ ਮਹੱਤਵ ਹੈ। ਕਈ ਵਾਰ ਮਰੀਜ਼ ਬੀਮਾਰ ਹੀ ਘਰ ਦੇ ਮਾਹੌਲ ਕਾਰਨ ਹੁੰਦਾ ਹੈ। ਕਈ ਬੀਮਾਰੀਆਂ ਵਿਚ ਮਰੀਜ਼ ਦੀ ਬੀਮਾਰੀ ਖਰਾਬ ਮਾਹੌਲ ਨਾਲ ਵਧ ਜਾਂਦੀ ਹੈ। ਕਈ ਮਰੀਜ਼ਾਂ ਦਾ ਇਲਾਜ ਘਰ ਦੇ ਮਾਹੌਲ ਕਾਰਨ ਹੀ ਠੀਕ ਤਰ੍ਹਾਂ ਨਹੀਂ ਹੁੰਦਾ। ਸੋ ਘਰ ਦੇ ਮਾਹੌਲ ਨੂੰ ਠੀਕ ਕਰਨ ਨਾਲ ਕਈ ਬੀਮਾਰੀਆਂ ਹੋਣ ਤੋਂ ਰੋਕੀਆਂ ਜਾ ਸਕਦੀਆਂ ਹਨ ਅਤੇ ਕੁੱਝ ਬੀਮਾਰੀਆਂ ਵਿਚ ਮਰੀਜ਼ ਨੂੰ ਜਲਦੀ ਅਤੇ ਪੂਰੀ ਤਰ੍ਹਾਂ ਠੀਕ ਕੀਤਾ ਜਾ ਸਕਦਾ ਹੈ। ਇਸ ਤਰ੍ਹਾਂ ਹੀ ਨਸ਼ੀਲੀਆਂ ਵਸਤਾਂ ਦਾ ਪਰਹੇਜ਼ ਜ਼ਰੂਰੀ ਹੈ। ਨਸ਼ਾ ਕਰਨ ਨਾਲ ਦਵਾਈ ਤੇ ਅਸਰ ਪੈਂਦਾ ਹੈ। ਕਈ ਬੀਮਾਰੀਆਂ ਨਸ਼ੇ ਨਾਲ ਵਧ ਜਾਂਦੀਆਂ ਹਨ। ਕੁੱਝ ਨਸ਼ਿਆਂ ਦੀਆਂ ਨਿਸ਼ਾਨੀਆਂ ਬੀਮਾਰੀ ਲੱਭਣ ਵਿਚ ਅੜਚਣ ਪਾਉਂਦੀਆਂ ਹਨ।

? ਮਾਨਸਿਕ ਰੋਗੀ ਵਿਅਕਤੀ ਕਿਸ ਪੜਾਅ ਤੇ, ਕਿਹੜੀ ਹਾਲਤ ਵਿਚ ਆਤਮ ਹੱਤਿਆ ਬਾਰੇ ਸੋਚਦਾ ਹੈ

\- ਮਾਨਸਿਕ ਰੋਗੀ ਜ਼ਿਆਦਾਤਰ ਡਿਪਰੈਸ਼ਨ ਵਿਚ ਆਤਮ ਹੱਤਿਆ ਬਾਰੇ ਸੋਚਦਾ ਹੈ। ਕਈ ਵਾਰ ਉਦਾਸੀ ਇੰਨੀ ਵਧ ਜਾਂਦੀ ਹੈ ਕਿ ਮਰੀਜ਼ ਨੂੰ ਲੱਗਣ ਲੱਗ ਜਾਂਦਾ ਹੈ ਕਿ ਉਸਦੀ ਜ਼ਿੰਦਗੀ ਬੇਕਾਰ ਹੈ। ਅਜਿਹੀ ਜ਼ਿੰਦਗੀ ਜੀਣ ਨਾਲੋਂ ਉਹ ਮਰਨਾ ਚੰਗਾ ਸਮਝਦਾ ਹੈ। ਸੀਜ਼ੋਫਰੇਨੀਆ ਦਾ ਮਰੀਜ਼ ਬੀਮਾਰੀ ਦੀ ਹਾਲਤ ਵਿਚ ਕਈ ਵਾਰੀ ਆਤਮ ਹੱਤਿਆ ਕਰ ਸਕਦਾ ਹੈ।

? ਅਜੋਕੇ ਦੌਰ ਵਿਚ ਮਾਨਸਿਕ ਰੋਗੀਆਂ ਦੀ ਗਿਣਤੀ ਵਿਚ ਲਗਾਤਾਰ ਹੋ ਰਹੇ ਵਾਧੇ ਦਾ ਤੁਸੀਂ ਕੀ ਕਾਰਨ ਸਮਝਦੇ ਹੋ

\- ਮਾਨਸਿਕ ਰੋਗੀਆਂ ਦੀ ਗਿਣਤੀ ਵਿਚ ਹੋ ਰਹੇ ਵਾਧੇ ਦਾ ਕੋਈ ਇਕ ਕਾਰਨ ਨਹੀਂ ਹੈ। ਇਸ ਵਿਚ ਕਈ ਕਾਰਨ ਹਨ। ਅੱਜ ਕੱਲ ਰਹਿਣ ਸਹਿਣ ਹੀ ਇਸ ਤਰ੍ਹਾ ਦਾ ਹੋ ਗਿਆ ਹੈ ਕਿ ਹਰ ਆਦਮੀ ਦੌੜ ਵਿਚ ਦੂਜੇ ਤੋਂ ਅੱਗੇ ਲੰਘਣਾ ਚਾਹੁੰਦਾ ਹੈ ਅਤੇ ਜਦ ਉਸਦੀਆਂ ਇਛਾਵਾਂ ਪੂਰੀਆਂ ਨਹੀਂ ਹੁੰਦੀਆ ਤਾਂ ਉਹ ਮਾਨਸਿਕ ਰੋਗੀ ਬਣ ਜਾਂਦਾ ਹੈ। ਦੂਜਾ ਕਾਰਨ ਬੇਰੁਜ਼ਗਾਰੀ ਅਤੇ ਨੌਜਵਾਨਾਂ ਦੀ ਨੌਕਰੀ ਪ੍ਰਤੀ ਇੱਛਾ। ਨੌਕਰੀਆਂ ਘੱਟ ਹੋਣ ਕਾਰਨ ਨੌਜਵਾਨ ਵਿਹਲੇ ਰਹਿੰਦੇ ਹਨ ਅਤੇ ਹੌਲੀ ਹੌਲੀ ਉਨ੍ਹਾਂ ਦੀ ਜ਼ਿੰਦਗੀ ਪ੍ਰਤੀ ਦ੍ਰਿਸ਼ਟੀਕੋਣ ਨਾਂਹ-ਪੱਖੀ ਹੁੰਦਾ ਜਾਂਦਾ ਹੈ ਅਤੇ ਉਹ ਡਿਪਰੈਸ਼ਨ ਦਾ ਸ਼ਿਕਾਰ ਹੋ ਜਾਂਦੇ ਹਨ। ਸੰਯੁਕਤ ਪ੍ਰੀਵਾਰ ਦਾ ਟੁੱਟਣਾ ਵੀ ਇਕ ਕਾਰਨ ਹੈ। ਪਹਿਲਾ ਸੰਯੁਕਤ ਪਰੀਵਾਰ ਵਿਚ ਕੋਈ ਤਕਲੀਫ ਹੋਣ ਤੇ ਘਰ ਵਿਚ ਮਦਦ ਦੇਣ ਵਾਲੇ ਕਈ ਮੈਂਬਰ ਹੁੰਦੇ ਸੀ ਜੋ ਸਹੂਲਤ ਹੁਣ ਨਿਊਕਲੀਅਸ ਪਰਿਵਾਰ ਵਿਚ ਨਹੀਂ ਹੈ। ਇਕ ਕਾਰਨ ਬੱਚਿਆਂ ਦੇ ਪਾਲਣ ਪਸਨ ਦੇ ਫਰਕ ਕਾਰਨ ਵੀ ਹੈ। ਅੱਜ ਕੱਲ ਬੱਚਿਆਂ ਵਿਚ ਸਹਿਣਸ਼ੀਲਤਾ ਦੀ ਕਮੀ ਹੈ ਜੋ ਅੱਗੇ ਚੱਲਕੇ ਬੱਚੇ ਨੂੰ ਸਮਾਜ ਵਿਚ ਅਡਜਸਟ ਹੋਣ ਵਿਚ ਪ੍ਰੇਸ਼ਾਨੀ ਪੈਦਾ ਕਰਦੀ ਹੈ ਅਤੇ ਬੱਚੇ ਦਾ ਮਾਨਸਿਕ ਰੋਗੀ ਬਨਣ ਦਾ ਇਕ ਕਾਰਨ ਬਣਦਾ ਹੈ।

? ਮਾਨਸਿਕ ਰੋਗਾਂ ਲਈ ਤੁਸੀਂ ਸਮਾਜ ਨੂੰ ਕਿਸ ਹੱਦ ਤੱਕ ਜ਼ਿੰਮੇਵਾਰ ਸਮਝਦੇ ਹੋ

\- ਮਾਨਸਿਕ ਰੋਗਾਂ ਦੇ ਵਧਣ ਵਿਚ ਸਮਾਜ ਦੀ ਹਮੇਸ਼ਾ ਜ਼ਿੰਮੇਵਾਰੀ ਹੁੰਦੀ ਹੈ। ਪਰ ਇਸ ਲਈ ਅਸੀਂ ਇਕੱਲੇ ਸਮਾਜ ਨੂੰ ਹੀ ਜ਼ਿੰਮੇਵਾਰ ਨਹੀਂ ਕਹਿ ਸਕਦੇ. ਕਈ ਰੋਗਾਂ ਵਿਚ ਮਰੀਜ਼ ਦੀ ਵੀ ਜ਼ਿੰਮੇਵਾਰੀ ਹੁੰਦੀ ਹੈ।

? ਕੀ ਸੀਜ਼ੋਫਰੇਨੀਆ (ਮਾਨਸਿਕ ਖਿੰਡਾਅ) ਜ਼ਹੀਨ ਵਿਅਕਤੀਆਂ ਨੂੰ ਹੀ ਹੁੰਦਾ ਹੈ

\- ਨਹੀਂ। ਇਹ ਧਾਰਨਾ ਬਿਲਕੁਲ ਗਲਤ ਹੈ। ਸੀਜ਼ੋਫਰੇਨੀਆ ਕਿਸੇ ਵੀ ਵਿਅਕਤੀ ਨੂੰ ਹੋ ਸਕਦਾ ਹੈ ਭਾਵੇਂ ਉਹ ਜ਼ਹੀਨ ਹੋਵੇ ਜਾਂ ਅਨਪੜ੍ਹ। ਅਮੀਰ ਹੋਵੇ ਜਾਂ ਗਰੀਬ।

? ਮਾਨਸਿਕ ਰੋਗੀਆਂ ਸਬੰਧੀ ਤੁਹਾਡੇ ਤਜਰਬੇ 'ਚੋਂ ਕੋਈ ਵਿਸ਼ੇਸ਼ ਘਟਨਾ

\- ਵੈਸੇ ਤਾਂ ਕਈਆਂ ਘਟਨਾਵਾਂ ਹਨ। ਪਰ ਇੱਕ ਘਟਨਾ ਮੈਂ ਸਾਂਝੀ ਕਰਨਾ ਚਾਹੁੰਦਾ ਹਾਂ। ਮੇਰੇ ਛੋਟੇ ਭਰਾ ਦਾ ਇਕ ਦੋਸਤ ਹੈ। ਉਸਦਾ ਇਕ ਰਿਸ਼ਤੇਦਾਰ ਜਿਸਦੀ ਉਮਰ ਤਕਰੀਬਨ 45 ਕੁ ਸਾਲ ਹੈ ਪਿਛਲੇ ਤਕਰੀਬਨ 20 ਸਾਲਾਂ ਤੋਂ ਬੀਮਾਰ ਸੀ। ਹੁਣ ਉਹ ਪਿਛਲੇ ਦਸ ਸਾਲਾਂ ਤੋਂ ਘਰ ਦੇ ਇਕ ਹੀ ਕਮਰੇ ਵਿਚ ਰਹਿ ਰਿਹਾ ਸੀ। ਉਹ ਉਥੇ ਹੀ ਖਾਣਾ ਖਾਂਦਾ ਸੀ, ਸੌਂਦਾ ਵੀ ਥੱਲੇ ਫਰਸ਼ ਤੇ ਹੀ ਸੀ। ਕਈ ਕਈ ਮਹੀਨੇ ਨਹਾਉਂਦਾ ਨਹੀਂ ਸੀ। ਸੰਗਲ ਪਾਏ ਹੋਏ ਸਨ ਅਤੇ ਕਮਰੇ ਵਿਚੋਂ ਬਾਹਰ ਨਹੀਂ ਸੀ ਨਿਕਲਦਾ। ਉਸਨੇ ਆਪਣੀ ਘਰ ਵਾਲੀ ਨਾਲ ਕਿਸੇ ਤਰ੍ਹਾਂ ਦਾ ਰਿਸ਼ਤਾ ਨਹੀਂ ਸੀ ਰੱਖਿਆ ਹੋਇਆ। ਮੇਰੇ ਭਰਾ ਦਾ ਫੋਨ ਆਇਆ ਕਿ ਆਪਾਂ ਉਸ



ਮਰੀਜ਼ ਦੀ ਮੱਦਦ ਕਰਨੀ ਹੈ। ਮੈਂ ਉਸ ਮਰੀਜ਼ ਦੇ ਘਰ ਵਾਲਿਆਂ ਨੂੰ ਉਸਨੂੰ ਲਿਆਉਣ ਲਈ ਕਿਹਾ। ਮਰੀਜ਼ ਦੇ ਬਾਪੂ ਜੀ ਨੇ ਆ ਕੇ ਦੱਸਿਆ ਕਿ ਮਰੀਜ਼ ਕਮਰੇ 'ਚੋਂ ਬਾਹਰ ਨਿਕਲਣ ਲਈ ਤਿਆਰ ਹੀ ਨਹੀਂ। ਪਰ ਮਰੀਜ਼ ਦਵਾਈ ਖਾਣ ਲਈ ਤਿਆਰ ਸੀ। ਮੈਂ ਉਨ੍ਹਾਂ ਤੋਂ ਨਿਸ਼ਾਨੀਆਂ ਪੁੱਛੀਆਂ ਤਾਂ ਮੈਨੂੰ ਲੱਗਿਆ ਕਿ ਮਰੀਜ਼ ਸੀਜ਼ੋਫਰੇਨੀਆ ਦਾ ਰੋਗੀ ਸੀ। ਮੈਂ ਉਨ੍ਹਾਂ ਨੂੰ ਦਵਾਈ ਦੱਸੀ ਅਤੇ ਲਗਾਤਾਰ ਦੇਣ ਲਈ ਕਿਹਾ। ਤਕਰੀਬਨ 3-4 ਮਹੀਨੇ ਬਾਅਦ ਉਹ ਮਰੀਜ਼ ਮੈਨੂੰ ਦਿਖਾਉਣ ਲਈ ਆਇਆ। ਹੁਣ ਉਹ ਮਰੀਜ਼ ਆਮ ਮੈਂਬਰਾਂ ਦੀ ਤਰ੍ਹਾਂ ਆਪਣੇ ਪ੍ਰੀਵਾਰ ਵਿਚ ਰਹਿੰਦਾ ਹੈ ਅਤੇ ਆਪਣੇ ਬੱਚਿਆਂ ਦਾ ਮੋਹ ਵੀ ਕਰਦਾ ਹੈ! ਪਰ ਉਸਦੇ ਘਰ ਵਾਲੇ ਉਸਨੂੰ ਲਗਾਤਾਰ ਦਵਾਈ ਦੇ ਰਹੇ ਹਨ ਅਤੇ ਉਸ ਦੀ ਪੂਰੀ ਤਰ੍ਹਾਂ ਮੱਦਦ ਕਰ ਰਹੇ ਹਨ।

? ਕੀ ਐਲੋਪੈਥੀ ਵਿਚ ਮਾਨਸਿਕ ਰੋਗਾਂ ਦਾ ਸੰਪੂਰਨ ਇਲਾਜ ਸੰਭਵ ਹੈ

\- ਐਲੋਪੈਥੀ ਵਿਚ ਮਾਨਸਿਕ ਰੋਗਾਂ ਦਾ ਇਲਾਜ ਸੰਭਵ ਹੈ ਪ੍ਰੰਤੂ ਕੁੱਝ ਰੋਗ ਅਜਿਹੇ ਹਨ ਜੋ ਕਿ ਦਵਾਈ ਨਾਲ ਸਿਰਫ ਕੰਟਰੋਲ ਕੀਤੇ ਜਾ ਸਕਦੇ ਹਨ ਅਤੇ ਮਰੀਜ਼ ਨੂੰ ਲੰਬੇ ਸਮੇਂ ਲਈ ਦਵਾਈ ਖਾਣੀ ਜ਼ਰੂਰੀ ਹੈ।

? ਇਹ ਅਕਸਰ ਹੀ ਦੇਖਣ ਨੂੰ ਮਿਲਦਾ ਹੈ ਕਿ ਐਲੋਪੈਥੀ ਨਾਲ ਠੀਕ ਹੋਏ ਮਰੀਜ਼ 2-3 ਸਾਲਾਂ ਮਗਰੋਂ ਮੁੜ ਰੋਗੀ ਹੋ ਜਾਂਦਾ ਹੈ। ਅਜਿਹਾ ਕਿਉਂ ਵਾਪਰਦਾ ਹੈ

\- ਇਹ ਧਾਰਨਾ ਬਿਲਕੁਲ ਗਲਤ ਹੈ। ਮਾਨਸਿਕ ਰੋਗ ਵੀ ਆਮ ਰੋਗਾਂ ਦੀ ਤਰ੍ਹਾਂ ਹਨ ਜੋ ਕਦੇ ਵੀ ਮਰੀਜ਼ ਨੂੰ ਦੁਬਾਰਾ ਹੋ ਸਕਦੇ ਹਨ ਜਿਵੇਂ ਟਾਈਫਾਈਡ, ਮਲੇਰੀਆ ਮਰੀਜ਼ ਨੂੰ ਕਈ ਵਾਰੀ ਹੋ ਸਕਦਾ ਹੈ ਉਸੇ ਤਰ੍ਹਾਂ ਮਾਨਸਿਕ ਰੋਗ ਵੀ ਦੁਬਾਰਾ ਹੋ ਸਕਦਾ ਹੈ।

? ਕੀ ਅਜੋਕਾ ਪ੍ਰਬੰਧ ਜਿਹੜਾ ਮਨੁੱਖ ਦੇ ਜੀਵਨ ਵਿਚ ਅਥਾਹ ਮੁਸ਼ਕਲਾਂ ਪੈਦਾ ਕਰਦਾ ਹੈ, ਮਾਨਸਿਕ ਰੋਗਾਂ ਦੀ ਜੜ੍ਹ ਹੈ

\- ਹਾਂ।

? ਡਾਕਟਰੀ ਕਿੱਤੇ ਵਿਚ ਘਟ ਰਹੀ ਪਵਿੱਤਰਤਾ ਤੇ ਵਧ ਰਹੀ ਵਪਾਰਕ ਬਿਰਤੀ ਬਾਰੇ ਤੁਸੀਂ ਕੀ ਕਹਿਣਾ ਚਾਹੋਗੇ

\- ਅਜੇ ਵੀ ਕਈ ਡਾਕਟਰ ਹਨ ਜੋ ਆਪਣੇ ਕਿੱਤੇ ਦੀ ਪਵਿੱਤਰਤਾ ਤੇ ਕਾਇਮ ਹਨ। ਵਪਾਰਕ ਬਿਰਤੀ ਬਾਰੇ ਡਾਕਟਰ ਅਤੇ ਸਮਾਜ ਦੋਨੋਂ ਹੀ ਜ਼ਿੰਮੇਵਾਰ ਹਨ।

? ਤੁਹਾਡੀ ਨਜ਼ਰ ਵਿਚ ਤਰਕਸ਼ੀਲਾਂ ਦਾ ਸਮਾਜ ਲਈ ਕੀ ਯੋਗਦਾਨ ਹੈ

\- ਤਰਕਸ਼ੀਲਾਂ ਦਾ ਸਮਾਜ ਵਿਚੋਂ ਵਹਿਮ ਭਰਮ ਕੱਢਣ ਅਤੇ ਸਮਾਜ ਦੀ ਸੋਚ ਨੂੰ ਸਿੱਧੇ ਪਾਸੇ ਲਾਉਣ ਵਿਚ ਬਹੁਤ ਵੱਡਾ ਯੋਗਦਾਨ ਹੈ। ਇਹ ਤਰਕਸ਼ੀਲਾਂ ਦੀ ਜੱਦੋਜਹਿਦ ਅਤੇ ਮਿਹਨਤ ਦਾ ਹੀ ਨਤੀਜਾ ਹੈ ਕਿ ਲੋਕਾਂ ਨੂੰ ਮਨੋਰੋਗਾਂ ਬਾਰੇ ਜਾਣਕਾਰੀ ਮਿਲੀ ਹੈ ਅਤੇ ਉਹ ਬਾਬਿਆਂ ਦੇ ਹੱਥੋਂ ਲੁੱਟ ਤੋਂ ਬਚੇ ਹਨ। ਇਨ੍ਹਾਂ ਦੀ ਮਿਹਨਤ ਸਦਕਾ ਹੀ ਲੋਕ ਮਾਨਸਿਕ ਰੋਗੀਆਂ ਦਾ ਇਲਾਜ ਕਰਵਾਉਣ ਲੱਗੇ ਹਨ ਜਿਸ ਨਾਲ ਕਈ ਪਰਿਵਾਰ ਟੁੱਟਣੋਂ ਬਚ ਗਏ ਅਤੇ ਕਈ ਟੁੱਟੇ ਹੋਏ ਪਰਿਵਾਰ ਮੁੜ ਕੇ ਇਕੱਠੇ ਹੋ ਗਏ।

? ਤਰਕਸ਼ੀਲ ਸੁਸਾਇਟੀ ਵੱਲੋਂ ਸਮੁੱਚੇ ਪੰਜਾਬ ਵਿਚ ਚਲਾਏ ਜਾ ਰਹੇ ਮਨੋਰੋਗ ਸਲਾਹ ਕੇਂਦਰਾਂ ਵਿਚ ਕਮ ਕਰਦੇ ਤਰਕਸ਼ੀਲ ਕਾਮਿਆਂ ਨੂੰ ਕੁੱਝ ਕਹਿਣਾ ਚਾਹੋਗੇ।

\- ਤਰਕਸ਼ੀਲ ਕਾਮਿਆਂ ਵੱਲੋਂ ਚਲਾਏ ਜਾ ਰਹੇ ਮਾਨਸਿਕ ਰੋਗਾਂ ਬਾਰੇ ਸਲਾਹ ਕੇਂਦਰਾਂ ਵਿਚ ਕੰਮ ਕਰਦੇ ਇਨ੍ਹਾਂ ਕਾਮਿਆਂ ਵੱਲੋਂ ਕੀਤਾ ਗਿਆ ਬਹੁਤ ਹੀ ਸ਼ਲਾਘਾਯੋਗ ਕੰਮ ਹੈ ਜਿਸ ਲਈ ਮੈਂ ਇਨ੍ਹਾਂ ਨੂੰ ਵਧਾਈ ਦਾ ਪਾਤਰ ਸਮਝਦਾ ਹਾਂ। ਸਮਾਜ ਵਿਚੋਂ ਫੋਕੇ ਵਹਿਮ ਭਰਮ ਕੱਢਣ ਵਿਚ ਜੋ ਸ਼ਲਾਘਾਯੋਗ ਕੰਮ ਇਨ੍ਹਾਂ ਕਾਮਿਆਂ ਨੇ ਕੀਤਾ ਹੈ ਸਮਾਜ ਉਸਨੂੰ ਕਦੇ ਭੁਲਾ ਨਹੀਂ ਸਕੇਗਾ। ਮੈਂ ਕਾਮਿਆਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਉਹ ਇਹ ਕੰਮ ਜਾਰੀ ਰੱਖਣ ਅਤੇ ਜੋ ਕਿਸੇ ਜਗ੍ਹਾ ਸੁਸਾਇਟੀ ਦੀ ਸਾਖਾ ਨਹੀਂ ਹੈ ਉਥੇ ਵੀ ਮੈਂਬਰ ਬਣਾ ਕੇ ਸ਼ਾਖਾ ਸ਼ੁਰੂ ਕੀਤੀ ਜਾਵੇ।

? ਤਰਕਸ਼ੀਲ ਦੇ ਪਾਠਕਾਂ ਦੇ ਨਾਂ ਕੋਈ ਸ਼ੰਦੇਸ਼

\- ਤਰਕਸ਼ੀਲ ਦੇ ਪਾਠਕਾਂ ਨੂੰ ਮੇਰਾ ਇਹੀ ਸੰਦੇਸ਼ ਹੈ ਕਿ ਆਪ ਵੀ ਤਰਕਸ਼ੀਲ ਬਨਣ ਅਤੇ ਹੋਰ ਲੋਕਾਂ ਨੂੰ ਵੀ ਬਨਾਉਣ! ਜੇ ਕੋਈ ਮਰੀਜ਼ ਇਨ੍ਹਾਂ ਨੂੰ ਉਪਰੋਕਤ ਨਿਸ਼ਾਨੀਆਂ ਵਾਲਾ ਮਿਲਦਾ ਹੈ ਤਾਂ ਉਸਦੇ ਘਰਦਿਆਂ ਨੂੰ ਸਲਾਹ ਦੇਣ ਕਿ ਬਾਬਿਆਂ ਦਾ ਖਹਿੜਾ ਛੱਡਕੇ ਇਲਾਜ ਕਰਵਾਉਣ ਅਤੇ ਤਰਕਸ਼ੀਲ ਲਹਿਰ ਨੂੰ ਅੱਗੇ ਵਧਾਉਣ। ▬

---

ਕਵਿਤਾ

## ਨਾਸਤਿਕ ਹੋਣ ਦਾ ਫ਼ਖਰ

ਬਲਵੀਰ ਪਰਵਾਨਾ

ਮਾਂ ਦੇ ਗਰਭ ਨੂੰ ਚੀਰ  
ਅਣਜੰਮੇ ਬੱਚੇ ਨੂੰ  
ਜਦੋਂ ਕੋਈ 'ਰਾਮ ਭਗਤ' ਪੜਾਉਂਦਾ ਹੈ  
'ਰਾਮ ਰਾਜ' ਦਾ ਪਾਠ  
ਤਾਂ ਮੈਨੂੰ ਆਪਣੇ ਨਾਸਤਿਕ ਹੋਣ ਉਪਰ  
ਪਹਿਲੀ ਵਾਰ ਫ਼ਖਰ ਹੁੰਦਾ ਹੈ  
ਹਾਂ, ਫ਼ਖਰ ਹੋਇਆ ਹੈ !  
ਕਿ ਮੈਂ ਸ਼ਰਧਾਵਾਨ ਜਹਾਦੀ ਭੀੜ ਦਾ  
ਹਿੱਸਾ ਨਹੀਂ ਹਾਂ  
ਨਾ ਹਾਂ ਕਾਰ ਸੇਵਕ  
ਮੇਰਾ ਫਿਕਰ ਹੈ ਘਰ  
ਘਰਾਂ ਦਾ ਬਣੇ ਰਹਿਣਾ

▬

ਇਹ ਮੈਗਜ਼ੀਨ ਡਾਇਰੈਕਟਰ, ਸਿੱਖਿਆ ਵਿਭਾਗ, ਪੰਜਾਬ ਚੰਡੀਗੜ੍ਹ ਦੇ ਹੁਕਮ ਨੰ: 4, 93 ਐਡੀਟਰ, ਪੰਜਾਬ, ਚੰਡੀਗੜ੍ਹ ਦੇ 17.1.94 ਅਧੀਨ ਰਾਜ ਦੀਆਂ ਸਾਰੀਆਂ ਵਿੱਦਿਅਕ ਸੰਸਥਾਵਾਂ ਲਈ ਪ੍ਰਵਾਨ ਹੈ। ▬

ਅਰਥ-ਸ਼ਾਸਤਰ

# ਸਾਲ 2003 ਦਾ ਪਹੁਫੁਟਾਲਾ ਅਤੇ ਚਣੌਤੀਆਂ

ਹੇਮਰਾਜ ਸਟੈਨੋ

ਅੱਜ ਕੱਲ ਗਰੀਬੀ,ਪਛੜੇਵਾਂਪਣ, ਅਤੇ ਬਹੁਕੌਮੀ ਕਾਰਪੋਰੇਸ਼ਨਾਂ ਦਾ ਵਿਸ਼ਾ ਬੜੀ ਚਰਚਾ ਵਾਲਾ ਬਣਿਆ ਹੋਇਆ ਹੈ। ਆਓ ਆਪਾਂ ਇਸ ਵਰਤਾਰੇ 'ਤੇ ਮੋਟੀ ਝਾਤ ਮਾਰੀਏ।

ਸੰਨ 1950-51ਵਿਚ ਸਾਡੇ ਦੇਸ਼ ਦੀ ਕੌਮੀ ਪੈਦਾਵਾਰ 1,32,367 ਕਰੋੜ ਰੁਪੈ ਸੀ ਜੋ ਹੁਣ ਵਧਕੇ 10,44,915 ਕਰੋੜ ਹੋ ਗਈ ਅਤੇ ਪ੍ਰਤੀ ਜੀਅ ਆਮਦਨ 3,687 ਰੁਪੈ ਤੋਂ ਲਗਭਗ ਤਿੰਨ ਗੁਣਾ ਵਧਕੇ 2000-01 ਤੱਕ 10,254.3 ਹੋ ਗਈ।

**ਖੇਤੀ ਬਾੜੀ :**

ਹੇਠਲਾ ਟੇਬਲ ਦਸਦਾ ਹੈ ਕਿ ਖੇਤੀ ਦੀ ਪੈਦਾਵਾਰ ਵਧੀ ਹੈ:-



| ਫਸਲ | ਟਨ ਜਾਂ ਗੱਠਾਂ | 1950-51 | 2000-01 | |
|---|---|---|---|---|
| ਚੌਲ | ਟਨ | 20.6 | 84.9 | ਮਿਲੀਅਨ |
| ਕਣਕ | " | 6.4 | 68.7 | " |
| ਜਵਾਰ | " | 5.5 | 7.7 | " |
| ਬਾਜਰਾ | " | 2.6 | 7.1 | " |
| ਮੱਕੀ | " | 1.7 | 12.1 | " |
| ਦੂਸਰੇ | " | 61 | 4.7 | " |
| ਦਾਲਾਂ | " | 8.4 | 10.7 | " |
| ਕੁੱਲ ਅਨਾਜ | " | 50.8 | 195.9 | " |
| ਤੇਲ ਬੀਜ | " | 6.2 | 18.4 | " |
| ਗੰਨਾ | " | 57.1 | 299.2 | " |
| ਕਪਾਹ | ਗੱਠਾਂ | 3.0 | 9.7 | " |
| ਪਟਸਨ | " | 3.3 | 9.3 | " |

**ਸਨਅਤੀ ਖੇਤਰ :**



ਮਾਰਚ 31,1990, ਵਿਚ ਉਪਰਲੇ 20 ਸਨਅਤੀ ਘਰਾਣਿਆਂ ਦੀ ਕੁੱਲ ਸੰਪਤੀ 33,919 ਕਰੋੜ ਰੁਪੈ ਸੀ ਜਦੋਂ ਕਿ ਸਾਲ 2001 ਵਿਚ ਇਕੱਲੇ ਟਾਟਾ ਕੰਪਨੀਆਂ ਦੀ ਸੰਪਤੀ ਵਧਕੇ 41,881 ਕਰੋੜ ਹੋ ਗਈ ਅਤੇ ਇਸੇ ਤਰ੍ਹਾਂ ਹੀ ਹੋਰ ਘਰਾਣਿਆਂ ਦੀ।

ਬਾਹਰ ਭੇਜੀਆਂ ਜਾਣ ਵਾਲੀਆਂ ਵਸਤਾਂ ਦਾ ਰੁਖ ਵੀ ਇਹੀ ਰਿਹਾ ਹੈ। 1960-61 ਵਿਚ 2336 ਮਿਲੀਅਨ ਦੇ ਮੁੱਲ ਦੀਆਂ ਇਹ ਵਸਤਾਂ 2000-01ਵਿਚ 50536 ਮਿਲੀਅਨ ਤੱਕ ਜਾ ਪਹੁੰਚੀਆਂ।

ਸੋ ਉਪਰੋਕਤ ਸਾਰੇ ਅੰਕੜਿਆਂ ਤੋਂ ਇਹ ਪਤਾ ਚਲਦਾ ਹੈ ਕਿ ਸਾਡੇ ਦੇਸ਼ ਨੇ ਖੇਤੀਬਾੜੀ ਦੀ ਪੈਦਾਵਾਰ, ਸਨਅਤੀ ਸਰਮਾਏ ਅਤੇ ਬਾਹਰ ਭੇਜੀਆਂ ਜਾਣ ਵਾਲੀਆਂ ਵਸਤਾਂ ਦੇ ਖੇਤਰ ਦਾ ਰੁਖ ਵਿਕਾਸ ਵੱਲ ਸੇਧਤ ਰਿਹਾ ਹੈ।

ਪਰ ਇਸ ਸਭ ਕਾਸੇ ਦੇ ਬਾਵਜੂਦ ਜਨਤਾ ਦੀ ਵਿਸ਼ਾਲ ਬਹੁ-ਗਿਣਤੀ ਗਰੀਬ, ਸਹੀ ਅਰਥਾਂ ਵਿਚ ਕੰਗਾਲ, ਹੀ ਰਹਿ ਰਹੀ ਹੈ।

ਗਰੀਬੀ ਕੀ ਹੈ ? ਸਾਡੇ ਦੇਸ਼ ਅੰਦਰ ਕਿਸੇ ਵੀ ਮਨੁੱਖ ਜਾਂ ਪਰਿਵਾਰ ਨੂੰ ਉਦੋਂ ਗਰੀਬ ਗਿਣਿਆ ਜਾਂਦਾ ਹੈ ਜਦੋਂ ਕਿ ਉਹ ਇੱਕ ਖਾਸ ਘੱਟ-ਘੱਟ ਖਪਤ ਦੇ ਪੱਧਰ ਤੱਕ ਵਰਤੋਂ ਦੀਆਂ ਚੀਜ਼ਾਂ ਖਰੀਦ ਸਕਣ ਦੀ ਪਹੁੰਚ ਨਾ ਰਖਦਾ ਹੋਵੇ । ਇਸ ਪੱਧਰ ਬਾਰੇ ਆਰਥਕ ਮਾਹਰਾਂ ਦੇ ਵੱਖ-ਵੱਖਰੇ ਪੈਮਾਨੇ ਹਨ। ਪਰ ਆਖਰਕਾਰ ਪਲੈਨਿੰਗ ਕਮਿਸ਼ਨ ਨੇ ਟਾਸਕ ਫੋਰਸ ਬਣਾਕੇ ਇੱਕ ਪੈਮਾਨਾ ਤਹਿ ਕੀਤਾ ਜਿਸ ਅਨੁਸਾਰ ਗਰੀਬੀ ਦੀ ਰੇਖਾ ਤੋਂ ਹੇਠਾਂ ਉਸ ਵਿਅਕਤੀ ਜਾਂ ਪਰਿਵਾਰ ਨੂੰ ਗਿਣਿਆ ਜਿਸ ਵਿਅਕਤੀ ਜਾਂ ਪਰਿਵਾਰ ਦੀ ਪ੍ਰਤੀ ਮਹੀਨਾ ਪ੍ਰਤੀ ਜੀਅ ਆਮਦਨੀ (1973-74 ਦੀਆਂ ਕੀਮਤਾਂ ਅਨੁਸਾਰ) ਪੇਂਡੂ ਖੇਤਰ ਵਿਚ 49 ਰੁਪੈ ਹੋਵੇ ਅਤੇ ਸ਼ਹਿਰੀ ਖੇਤਰ ਵਿਚ 57 ਰੁਪੈ ਹੋਵੇ, ਯਾਨੀ ਵਿਅਕਤੀ ਇਕ ਦਿਨ ਵਿਚ ਡੇਢ ਕੁ ਪਾਈਆ ਆਟਾ ਖ਼ਰੀਦ ਸਕਦਾ ਹੋਵੇ ਯਾਨੀ ਜਿਹੜਾ ਅੱਧ ਕਿੱਲੋ ਆਟਾ ਖਰੀਦ ਸਕਦਾ ਹੋਵੇਗਾ ਉਹ ਗਰੀਬੀ ਦੀ ਰੇਖਾ ਹੇਠ ਨਹੀਂ ਆਉਂਦਾ। ਇਸ ਅਨੁਸਾਰ 1993-94 ਵਿਚ ਪੇਂਡੂ ਖੇਤਰ ਵਿਚ 37.3% ਅਤੇ ਸ਼ਹਿਰੀ ਖੇਤਰ ਵਿਚ 32.4% ਲੋਕ ਗਰੀਬੀ ਦੀ ਰੇਖਾ ਤੋਂ ਥੱਲੇ ਰਹਿ ਰਹੇ ਹਨ। ਪਰ ਜੇਕਰ 1960 ਦੇ ਸਾਲ ਦੀਆਂ ਕੀਮਤਾਂ ਨੂੰ ਆਧਾਰ ਮੰਨ ਲਿਆ ਜਾਵੇ ਤਾਂ ਗਰੀਬੀ ਦੀ ਰੇਖਾ ਸ਼ਾਇਦ 70-75% ਤੱਕ ਪਹੁੰਚ ਜਾਵੇ।

ਆਰਥਕ ਪੱਖ ਤੋਂ ਇਲਾਵਾ ਮਨੁੱਖੀ ਵਿਕਾਸ ਦੀ ਦ੍ਰਿਸ਼ਟੀ ਤੋਂ ਵੀ ਗਰੀਬੀ ਦਾ ਇੱਕ ਹੋਰ ਪਹਿਲੂ ਹੈ। ਇਸ ਵਿਚ ਤਿੰਨ ਕਿਸਮਾਂ ਗਿਣੀਆਂ ਜਾਂਦੀਆਂ ਹਨ: ਜਿਵੇਂ ਕਿ ਸਰੀਰਕ ਅਤੇ ਮਾਨਸਿਕ ਤੌਰ 'ਤੇ ਤੰਦਰੁਸਤ ਹੋਣਾ, ਰਹਿਣ-ਸਹਿਣ ਦਾ ਮਿਆਰ ਅਤੇ ਪੜਾਈ ਅਤੇ ਮਨੋਰੰਜਨ ਦੇ ਵਸੀਲੇ ਆਦਿ।

ਇਸ ਪੱਖ ਵਿਚ ਪਹਿਲਾ ਨੰਬਰ ਮਨੁੱਖ ਦਾ ਥੋੜ-ਚਿਰਾ ਜੀਵਨ ਹੈ ਯਾਨੀ 40 ਸਾਲ ਤੱਕ ਨੂੰ ਗਿਣਿਆ ਜਾਂਦਾ ਹੈ। ਸਿਰਫ 40 ਸਾਲ ਦੀ ਉਮਰ ਤੋਂ ਬਾਅਦ ਜਿੰਦਾ ਰਹਿਣ ਤੋਂ ਵੰਚਿਤ ਹੋ ਜਾਣਾ ਬਹੁਤ ਹੀ ਨਿਰਦੈਤਾ-ਭਰਪੂਰ ਹੈ। ਸਾਡੇ ਦੇਸ਼ ਵਿਚ ਲੋਕਾਂ ਦਾ ਛੇਵਾਂ ਹਿੱਸਾ ਇਸ ਦੀ ਮਾਰ ਵਿਚ ਆਉਂਦਾ ਹੈ ਜਿਹੜਾ ਕਿ ਸਨਅਤੀ ਮੁਲਕਾਂ ਤੋਂ ਚਾਰ ਗੁਣਾਂ ਜ਼ਿਆਦਾ ਹੈ। ਇੱਥੋਂ ਤੱਕ ਕਿ ਚੀਨ, ਸ੍ਰੀ ਲੰਕਾ, ਵਗੈਰਾ ਦੇਸ਼ਾਂ ਵਿਚ ਇਹ ਗਿਣਤੀ 8% ਹੈ ਪਰ ਸਾਡੇ 16.7%ਹੈ। ਇਸੇ ਤਰ੍ਹਾਂ ਹੀ ਘੋਰ-ਘੰਡੇ ਪਾਉਣ ਤੋਂ ਵੀ ਅਣਜਾਣ ਪਕਰੋੜ ਉਮਰ ਦੇ ਲੋਕਾਂ ਦੀ ਗਿਣਤੀ ਸਾਡੇ ਦੇਸ਼ ਵਿਚ 43.5% ਹੈ । ਇਸ ਪੱਖੋਂ ਸਾਡਾ ਦੇਸ਼ ਹੋਰ ਵਿਕਾਸਸ਼ੀਲ ਦੇਸ਼ਾਂ ਤੋਂ ਟੌਪ 'ਤੇ ਹੈ । ਜੇਕਰ ਪਾਣੀ ਦੀ ਹਾਲਤ ਨੂੰ ਦੇਖੀਏ ਤਾਂ ਇੱਥੇ ਇੱਕ ਹੀ ਮਿਸਾਲ ਕਾਫੀ ਹੋਵੇਗੀ । ਮਿਤੀ 27.11.2002 ਨੂੰ ਟੈਲੀਵੀਜ਼ਨ ਦੀ ਇੱਕ ਖਬਰ ਅਨੁਸਾਰ ਇੱਕ ਪਿੰਡ ਦੇ ਪਛੜੀਆਂ ਜਾਤੀਆਂ ਦੇ ਲੋਕ ਸਿਰਫ ਇਸ ਕਰਕੇ ਆਪਣਾ ਪਹਿਲਾ ਧਰਮ ਛੱਡਕੇ ਮੁਸਲਿਮ ਧਰਮ ਅਪਣਾ ਰਹੇ ਹਨ ਕਿਉਂਕਿ ਉਨ੍ਹਾਂ ਨੂੰ ਸਵੱਛ ਪਾਣੀ ਨਹੀਂ ਬਲਕਿ ਪਾਣੀ ਹੀ ਨਹੀਂ ਮਿਲ ਰਿਹਾ। 70,000 ਪਿੰਡਾਂ ਵਿਚ ਅਜੇ ਵੀ ਬਿਜਲੀ ਦੇ ਕੁਨੈਕਸ਼ਨ ਨਹੀਂ ਲੱਗੇ । ਰਹੀ ਗੱਲ ਪੰਜ ਸਾਲ ਦੇ ਬੱਚਿਆਂ ਦੇ ਵਜ਼ਨ ਵਾਲੇ ਪੱਖ ਦੀ। ਕੁੱਲ ਬੱਚਿਆਂ ਵਿਚੋਂ ਅੱਧੇ ਘੱਟ ਵਜ਼ਨ ਵਾਲੇ ਹਨ। ਜਿੱਥੋਂ ਤੱਕ ਪੌਸ਼ਟਿਕ ਖੁਰਾਕ ਦਾ ਸਬੰਧ ਹੈ ਤਾਂ ਸਟੇਟ ਨਿਊਟਰੀਸ਼ਨ ਡਵੀਜ਼ਨਾਂ ਰਾਹੀਂ ਕੀਤੇ ਸਰਵੇਖਣਾਂ ਅਨੁਸਾਰ ਆਬਾਦੀ ਦੀ ਵਿਸ਼ਾਲ ਬਹੁ-ਗਿਣਤੀ ਪ੍ਰੋਟੀਨ ਅਤੇ ਕੈਲਰੀ ਦੇ ਪੱਖ ਤੋਂ ਸੰਤੁਲਤ



ਭੋਜਨ ਦੀ ਥਾਂ ਪੇਟ ਨੂੰ ਝੁਲਕਾ ਹੀ ਦੇ ਰਹੀ ਹੈ । ਇਹੋ ਜਿਹਾ ਭੋਜਨ ਖਾਣ ਵਾਲਿਆਂ ਵਿਚ ਜ਼ਿਆਦਾ ਵੱਡੀ ਗਿਣਤੀ ਬੱਚਿਆਂ ਅਤੇ ਔਰਤਾਂ ਦੀ ਹੈ। ਤਾਂਹੀਓਂ, ਸਾਡੇ ਦੇਸ਼ ਵਿਚ ਅਪਾਹਜਾਂ ਦੀ ਗਿਣਤੀ ਇਕ ਕਰੋੜ ਹੈ। ਸੰਨ 2000 ਦੀ ਇਕ ਰਿਪੋਰਟ ਅਨੁਸਾਰ ਸਾਡੇ ਦੇਸ਼ ਵਿਚ ਅੰਨ ਅਤੇ ਦਾਲਾਂ ਪ੍ਰਤੀ ਜੀਅ ਰੋਜ਼ਾਨਾ 466 ਗਰਾਮ ਮਿਲ ਸਕਦੀਆਂ ਹਨ। ਪਰ ਫਿਰ ਵੀ ਦੁਖਦਾਈ ਪਹਿਲੂ ਇਹ ਹੈ ਕਿ ਭੁੱਖ ਨਾਲ ਮੌਤਾਂ ਹੋ ਰਹੀਆਂ ਹਨ । ਪਹਿਲਾਂ ਤਾਂ ਸਰਕਾਰਾਂ ਇਨ੍ਹਾਂ ਮੌਤਾਂ ਤੋਂ ਮੁਕਰ ਜਾਂਦੀਆਂ ਸਨ ਪਰ ਹੁਣ ਤਾਂ ਸੁਪਰੀਮ ਕੋਰਟ ਨੇ ਵੀ ਫੈਸਲਾ ਦੇ ਦਿੱਤਾ ਹੈ ਕਿ ਸੂਬੇ ਅੰਦਰ ਹੋਣ ਵਾਲੀਆਂ ਅਜਿਹੀਆਂ ਮੌਤਾਂ ਵਾਸਤੇ ਉਥੋਂ ਦੇ ਮੁੱਖ ਸਕੱਤਰ ਜ਼ਿੰਮੇਵਾਰ ਹੋਣਗੇ, ਯਾਨੀ ਇੱਕ ਤਰ੍ਹਾਂ ਨਾਲ ਉਚਤਮ ਅਦਾਲਤ ਨੇ ਭੁੱਖ ਨਾਲ ਹੁੰਦੀਆਂ ਮੌਤਾਂ ਦੀ ਹਕੀਕਤ ਤੇ ਆਪਣੀ ਮੋਹਰ ਲਾ ਦਿੱਤੀ ਹੈ ।

ਤੰਦਰੁਸਤੀ ਦਾ ਇਕ ਨਮੂਨਾ ਇਹ ਵੀ ਹੈ ਕਿ ਦੇਸ਼ 'ਚ 39 ਲੱਖ 73 ਹਜ਼ਾਰ ਦੇ ਕਰੀਬ ਏਡਜ਼ ਦਾ ਸ਼ਿਕਾਰ ਹਨ ਜਦੋਂ ਕਿ ਸਾਥੋਂ ਵੱਧ ਆਬਾਦੀ ਵਾਲੇ ਚੀਨ ਅੰਦਰ ਇਹ ਗਿਣਤੀ 10 ਲੱਖ ਹੈ।

ਇਸੇ ਮਨੁੱਖੀ ਗਰੀਬੀ ਬਾਰੇ ਮਨੁੱਖੀ ਵਿਕਾਸ ਰਿਪੋਰਟ,2001, ਵਿਚ ਸਾਡੇ ਵਰਗੇ 90 ਵਿਕਾਸਸ਼ੀਲ ਦੇਸ਼ਾਂ ਦਾ ਇੱਕ ਲੇਖਾ-ਜੋਖਾ ਪੇਸ਼ ਕੀਤਾ ਹੈ । ਸਾਡੇ ਦੇਸ਼ ਦਾ ਨਾਮ ਇਸ ਲਿਸਟ ਵਿਚ 55ਵੇਂ ਨੰਬਰ ਤੇ ਆਉਂਦਾ ਹੈ ਯਾਨੀ 54 ਦੇਸ਼ਾਂ ਨਾਲੋਂ ਅਸੀਂ ਜ਼ਿਆਦਾ ਪਛੜੇ ਹੋਏ ਹਾਂ ਅਤੇ ਸਿਰਫ 44 ਹੀ ਸਾਥੋਂ ਜ਼ਿਆਦਾ ਪਛੜੇ ਹੋਏ ਹਨ।

ਗਰੀਬੀ ਤੇ ਪਛੜੇਵਾਂਪਣ ਦੇ ਨਾਲ ਨਾਲ ਸਾਡੇ ਦੇਸ਼ ਜ਼ਿੰਮੇ ਕਰਜ਼ਾ ਵਧੀ ਜਾ ਰਿਹਾ ਹੈ। ਦੇਖੋ ਹੇਠਾਂ:-

| ਕਰਜ਼ੇ ਦੀ ਮੱਦ ਦਾ ਨਾਮ | 1991 | 2001 |
|---|---|---|
| 1. ਲੰਬੀ ਮਿਆਦ ਦਾ | 75.3 | 96.1 |
| 2.ਥੋੜੀ ਮਿਆਦ ਵਾਲਾ | 8.5 | 3.5 |
| | 83.8 | 99.6 |

(ਨੋਟ:ਇਹ ਕਰਜ਼ਾ ਅਮਰੀਕਾ ਬਿਲੀਅਨ ਡਾਲਰਾਂ 'ਚ ਹ ਅਤੇ ਇਹ ਇੱਕ ਨਮੂਨਾ ਹੈ, ਕਰਜ਼ੇ ਇਸਤੋਂ ਇਲਾਵਾ ਵੀ ਹਨ ਅਤੇ ਸਾਡੇ ਦੇਸ਼ ਦਾ ਹਰ ਨਾਗਰਿਕ 7000 ਰੁਪੈ ਦਾ ਕਰਜ਼ਈ ਹੈ)

ਸੋ ਦੇਸ਼ ਨੇ ਭਾਵੇਂ ਸਾਰੇ ਖੇਤਰਾਂ ਵਿਚ ਤਰੱਕੀ ਵੀ ਕੀਤੀ, ਦੇਸ਼ ਜ਼ਿੰਮੇ ਕਰਜ਼ਾ ਵੀ ਵਧਿਆ, ਪਰ ਜਨਤਾ ਗਰੀਬ, ਗੁਰਬਤ-ਗਰੱਸੀ ਗੁਜ਼ਰ ਕਰਦੀ ਗੁਜ਼ਰ ਜਾਂਦੀ ਹੈ। ਕੀ ਗਰੀਬੀ ਜਾਂ ਪਛੜੇਵੇਂਪਣ ਦਾ ਕਾਰਨ ਵਧਦੀ ਆਬਾਦੀ ਹੈ? ਸਰਕਾਰਾਂ ਮੁਤਾਬਕ ਤਾਂ ਇਉਂ ਹੀ ਹੈ । ਹੋਰ ਵੀ ਬਹੁਤ ਸਾਰੇ ਹਲਕੇ ਇਹੀ ਕਾਰਨ ਪ੍ਰਚਾਰਦੇ ਹਨ। ਕੀ ਇਹ ਠੀਕ ਹੈ? ਨਹੀਂ। ਕਿਉਂ? ਕਿਉਂਕਿ ਜੇ ਇਉਂ ਹੁੰਦਾ ਤਾਂ 1901 ਵਿਚ ਅੰਗਰੇਜ਼ੀ ਰਾਜ ਵੇਲੇ ਸਾਡੇ ਦੇਸ਼ ਦੀ ਆਬਾਦੀ 23.83 ਕਰੋੜ ਸੀ (ਸਮੇਤ ਹੁਣ ਵਾਲੇ ਪਾਕਿਸਤਾਨ ਅਤੇ ਬੰਗਲਾਦੇਸ਼ ਦੇ) ਤਾਂ ਉਦੋਂ ਸਾਡੀ ਜਨਤਾ ਨੂੰ ਅਮੀਰ ਹੋਣਾ ਚਾਹੀਦਾ ਸੀ ਪਰ ਜਨਤਾ ਉਦੋਂ ਵੀ ਨੰਗ ਸੀ। ਇਸ ਬਾਰੇ ਉਨੀਵੀਂ ਸਦੀ ਦੇ ਪਿਛਲੇ ਸਮੇਂ ਦੇ ਗਵਰਨਰ ਜਨਰਲ ਦੀ ਕੌਂਸਲ ਦੇ ਮੈਂਬਰ ਸਰ ਚਾਰਲਸ ਇਲੀਅਟ ਨੇ ਲਿਖਿਆ,"ਮੈਨੂੰ ਇਹ ਕਹਿਣ ਵਿਚ ਕੋਈ ਝਿਜਕ ਨਹੀਂ ਹੈ ਕਿ ਖੇਤੀ ਕਰ ਰਹੀ ਅੱਧੀ ਆਬਾਦੀ ਨੂੰ ਪਹਿਲੇ ਸਾਲ ਦੇ ਅਖੀਰ ਹੋਣ ਤੋਂ ਲੈ ਕੇ ਦੂਸਰੇ ਸਾਲ ਦੇ ਅਖੀਰ ਤੱਕ ਇਹ ਪਤਾ ਨਹੀਂ ਹੁੰਦਾ ਕਿ ਪੂਰਾ ਭੋਜਨ ਕੀ ਹੁੰਦਾ ਹੈ।" ਚੀਨ ਨੂੰ ਲੈ ਲਵੋ। ਕਮਿਊਨਿਸਟ ਰਾਜ ਵੇਲੇ ਆਬਾਦੀ ਸਾਡੇ ਨਾਲੋਂ ਵੱਧ ਹੋਣ ਦੇ ਬਾਵਜੂਦ ਉਥੇ ਗਰੀਬੀ ਤਾਂ ਕੀ ਹੋਣੀ ਸੀ ਬਲਕਿ ਉਹ ਦੁਨੀਆਂ ਦੀ ਤੀਸਰੀ ਤਾਕਤ ਬਣ ਗਿਆ(ਭਾਵੇਂ ਹੁਣ ਉਥੇ ਵੀ ਇਹ ਲੱਛਣ ਦਿਖਾਈ ਦੇਣ ਲੱਗ ਪਏ ਹਨ)। ਹੋਰ ਲਵੋ,ਲਿਬਨਾਨ ਅੰਦਰ ਇੱਕ ਕਿਲੋਮੀਟਰ ਅੰਦਰ 429 ਵਿਅਕਤੀ ਦੀ ਵਸੋਂ ਹੈ ਅਤੇ ਸਾਡੇ 342, ਪਰ ਲਿਬਨਾਨ ਦੀ ਪ੍ਰਤੀ ਜੀਅ ਆਮਦਨ 3,750 ਡਾਲਰ ਹੈ ਅਤੇ ਸਾਡੀ 460 ਡਾਲਰ । ਰਹੀ ਆਬਾਦੀ ਵਧਣ ਦੀ ਰਫਤਾਰ; ਸਾਡੇ ਦੇਸ਼ ਦੀ ਅਤੇ ਹਾਂਗਕਾਂਗ ਦੀ ਇਕੋ ਜਿੰਨੀ ਯਾਨੀ 1.8% ਹੈ ਪਰ ਹਾਂਗਕਾਂਗ ਦੀ ਪ੍ਰਤੀ ਜੀਅ ਆਮਦਨ ਸਾਡੇ ਦੇਸ਼ ਨਾਲੋਂ 16,090 ਡਾਲਰ ਜ਼ਿਆਦਾ ਹੈ। ਇਹ ਅੰਕੜੇ ਕੀ ਸਾਬਤ ਕਰਦੇ ਹਨ ? ਇਹੀ ਕਿ ਵਧਦੀ ਗਰੀਬੀ ਦਾ ਮੂਲ ਕਾਰਨ ਵਧ ਰਹੀ ਆਬਾਦੀ ਨਹੀਂ ਹੈ। ਨਾਲੇ ਜੇਕਰ ਵਧਦੀ ਆਬਾਦੀ, ਗਰੀਬੀ ਦਾ ਕਾਰਨ ਹੋਵੇ ਤਾਂ ਕੁੱਝ ਘਰਾਣੇ ਫਿਰ ਅਮੀਰ ਕਿਉਂ ਹੋਈ ਜਾਣ?

ਇੱਥੇ ਇਕ ਹੋਰ ਦਲੀਲ ਵੀ ਪੇਸ਼ ਕੀਤੀ ਜਾਂਦੀ ਹੈ ਕਿ ਕਿਸੇ ਦੇਸ਼ ਵਿਚ ਕੁਦਰਤੀ ਸੋਮਿਆਂ ਦੇ ਭੰਡਾਰਾਂ ਦੀ ਕਮੀ ਦਾ ਹੋਣਾ ਵੀ ਉਸਦੇ ਪਛੜੇਵੇਂਪਣ ਦਾ ਕਾਰਨ ਹੁੰਦਾ ਹੈ। ਪਰ ਸਾਡੇ ਦੇਸ਼ ਤੇ ਤਾਂ ਇਹ ਦਲੀਲ ਵੀ ਲਾਗੂ ਨਹੀਂ ਹੁੰਦੀ । ਕਿਉਂ? ਕਿਉਂਕਿ ਸਾਡੇ ਦੇਸ਼ ਅੰਦਰ ਤਾਂ ਹਰ ਤਰ੍ਹਾਂ ਦਾ ਜਲਵਾਯੂ, ਹਰ ਤਰ੍ਹਾਂ ਦੀ ਧਰਤੀ, ਜੰਗਲ, ਜੰਗਲੀ ਜੜੀ ਬੂਟੀਆਂ ਜਿੰਨਾਂ ਤੋਂ ਕਿੰਨੇ ਹੀ ਕਿਸਮ ਦੀ ਖਾਧ-ਖੁਰਾਕ ਅਤੇ ਦਵਾਈਆਂ ਤਿਆਰ ਕੀਤੀਆਂ ਜਾ ਸਕਦੀਆਂ ਹਨ, ਖਣਿਜ ਪਦਾਰਥਾਂ ਨਾਲ ਨੱਕੋ-ਨੱਕ ਭਰੀਆਂ ਅਥਾਹ ਖਾਣਾਂ -ਸੋਨੇ, ਕੋਲੇ, ਧਾਤਾਂ ਦੀਆਂ- ਹਨ, ਵਿਸ਼ਾਲ ਸਮੁੰਦਰ ਜਿਸ ਵਿਚ ਕਿੰਨਾ ਹੀ ਅਥਾਹ ਤੇਲ ਭੰਡਾਰ,ਮੱਛੀਆਂ, ਅਤੇ ਕਿੰਨਾ ਕੁੱਝ ਹੋਰ ਅਨਮੋਲ ਪਦਾਰਥ ਪਿਆ ਹੈ, ਇਹ ਸਭ ਕੁੱਝ ਹੈ। ਪ੍ਰੰਤੂ ਜੇ ਕੁਦਰਤੀ ਸੋਮਿਆਂ ਦੀ ਘਾਟ ਵੀ ਹੋਵੇ ਤਾਂ ਵੀ ਇਹ ਪਛੜੇਵੇਂਪਣ ਦਾ ਆਧਾਰ ਨਹੀਂ ਬਣਦੀ। ਸਵਿੱਟਰਜਰਲੈਂਡ ਦੇਸ਼ ਕੋਲ ਨਾਂ ਲੈਣ ਜੋਗਰੇ ਹੀ ਕੋਈ ਕੁਦਰਤੀ ਸੋਮੇ ਹੋਣਗੇ ਪਰ ਪ੍ਰਤੀ ਜੀਅ ਆਮਦਨੀ ਦੇ ਹਿਸਾਬ ਨਾਲ ਅਮਰੀਕਾ, ਯੂਨਾਈਟਡ ਕਿੰਗਡਮ, ਫਰਾਂਸ ਅਤੇ ਇਟਲੀ ਵਰਗੇ ਵਿਕਸਤ ਮੁਲਕਾਂ ਬਰੋਬਰ ਹੈ। ਇਸ ਲਈ ਕੁਦਰਤੀ ਸੋਮਿਆਂ ਦੀ ਕਮੀ ਨੂੰ ਵੀ ਗਰੀਬੀ ਜਾਂ ਪਛੜੇਵੇਂਪਣ ਦਾ ਆਧਾਰ ਬਣਾਉਣਾ ਠੀਕ ਨਹੀਂ ਹੈ ।

ਇਸਦੇ ਨਾਲ ਹੀ ਇੱਕ ਗੱਲ ਇਹ ਵੀ ਹੈ ਕਿ ਜਦੋਂ ਪ੍ਰਤੀ ਜੀਅ ਆਮਦਨੀ ਵਿਚ ਵਾਧਾ ਹੋਇਆ ਹੈ ਤਾਂ ਫਿਰ ਗਰੀਬੀ ਜਾਂ ਪਛੜੇਵਾਂਪਣ ਘਟਣਾ ਚਾਹੀਦਾ ਹੈ।

"ਇੱਕ ਅੱਖੋਂ ਪਹਿਲਾਂ ਕਾਣੀ ਸੀ, ਦੂਜੀ 'ਚ ਕਣ ਪੈ ਗਿਆ" ਦੀ ਪੰਜਾਬੀ ਕਹਾਵਤ ਅਨੁਸਾਰ ਸਾਡੇ ਦੇਸ਼ ਦੀ ਜਨਤਾ ਪਹਿਲਾਂ ਹੀ ਗਰੀਬ ਤੇ ਪਛੜੀ ਸੀ ਤੇ ਹੁਣ ਆ ਸਨਅਤੀ ਘਰਾਣਿਆਂ ਨੇ ਸਨਅਤਾਂ ਦੀ ਮਾੜੀ ਕਾਰਗੁਜ਼ਾਰੀ ਦੇ ਬਹਾਨੇ ਹੇਠ ਕਾਮਿਆਂ ਦੀ ਛਾਂਟੀ ਸ਼ੁਰੂ ਕਰ ਦਿੱਤੀ ਹੈ। ਪ੍ਰਾਈਵੇਟ ਅਦਾਰਿਆਂ ਜਿਵੇਂ ਕਿ ਟਾਟਾ ਸਟੀਲ, ਟਾਟਾ ਇੰਜਨੀਅਰਿੰਗ, ਬਜਾਜ ਆਟੋ, ਵੋਲਟਾਜ਼, ਏ.ਸੀ.ਸੀ., ਫਿਲਿਪ ਰੇਡੀਓ, ਲਾਰਸਨ ਐਂਡ ਟਰਬੋ, ਗੀਲਾਇੰਸ ਇੰਡਸਟਰੀਜ਼, ਏ.ਬੀ.ਬੀ. ਅਤੇ ਹਿੰਦੁਸਤਾਨ ਜਿੰਕ ਵਿਚ ਛਾਂਟੀ ਸ਼ੁਰੂ ਕੀਤੀ ਜਾ ਚੁੱਕੀ ਹੈ ਜਿੰਨਾ ਨੇ ਕ੍ਰਮਵਾਰ 10414, 9375, 4766, 3660, 2420, 1787, 1598.

1557, 1370, 1243 ਕਾਮਿਆਂ ਦੀਆਂ ਪੋਸਟਾਂ ਖਤਮ ਕਰ ਦਿੱਤੀਆਂ ਹਨ ਹਾਲਾਂ ਕਿ ਇਨ੍ਹਾਂ ਦੇ ਮੁਨਾਫੇ ਵਧੇ ਹਨ।

ਇਹੋ ਹਾਲ ਸਰਕਾਰਾਂ ਦਾ ਹੈ। ਸਰਕਾਰਾਂ ਅਤੇ ਉਹਨਾਂ ਦੇ ਜ਼ਰ ਖਰੀਦ ਪ੍ਰਚਾਰਕ ਕਹਿੰਦੇ ਹਨ ਕਿ ਗਰੀਬੀ ਵਧ ਰਹੀ ਹੈ, ਸਖਤ ਕਦਮ ਚੁੱਕਣੇ ਪੈਣਗੇ, ਟੈਕਸ ਲਾਉਣੇ ਪੈਣਗੇ, ਲੋਕਾਂ ਨੂੰ ਸੰਜਮੀ ਬਣਨਾ ਪਊ ਵਗੈਰਾ ਵਗੈਰਾ। ਪਰ ਆਪ? ਖਰਚਾ ਘਟਾਉਣ ਦੀ ਥਾਂ ਵਧਾਈ ਜਾਂਦੇ ਹਨ। ਨਮੂਨਾ ਪੇਸ਼ ਹੈ। ਰਾਸ਼ਟਰਪਤੀ ਅਤੇ ਉਪ-ਰਾਸ਼ਟਰਪਤੀ ਦੇ ਸਕੱਤਰੇਤ, ਰਾਜ ਸਭਾ, ਲੋਕ ਸਭਾ ਅਤੇ ਯੂ.ਪੀ.ਐਸ.ਸੀ. ਦਾ 1994-95 ਦਾ ਬੱਜਟ 1 ਕਰੋੜ 89 ਲੱਖ ਸੀ ਜਿਹੜਾ 2002-03 ਵਿਚ 4 ਕਰੋੜ 21 ਲੱਖ ਤੱਕ ਜਾ ਪੁੱਜਾ। ਇਸੇ ਤਰ੍ਹਾਂ ਹੀ ਕੇਂਦਰੀ ਮੰਤਰਾਲਿਆਂ ਅਤੇ ਮਹਿਕਮਿਆਂ ਦਾ ਬੱਜਟ 1994-95 ਵਿਚ 140814.03 ਕਰੋੜ ਸੀ ਜਿਹੜਾ 2002-03 ਵਿਚ 361926 ਕਰੋੜ 35 ਲੱਖ ਤੱਕ ਜਾ ਪੁੱਜਾ। ਪਾਰਲੀਮੈਂਟ ਦੇ ਮੈਂਬਰਾਂ ਜਾਂ ਮੰਤਰੀਆਂ ਦੀ ਤਨਖਾਹ, ਭੱਤਿਆਂ ਵਿਚ ਨਿੱਤ-ਨਵੇਂ ਦਿਨ ਵਾਧਾ ਕੀਤਾ ਜਾ ਰਿਹਾ ਹੈ। ਕੀ ਇਹ ਇਨ੍ਹਾਂ 'ਲੋਕ ਸੇਵਕਾਂ' ਦਾ ਸੰਜਮਪੁਣਾ ਹੈ? ਤਨਖਾਹਾਂ ਤੇ ਭੱਤਿਆਂ ਦੇ ਵਾਧੇ ਬਾਰੇ ਹੁਣ ਇੱਕ ਨਵਾਂ ਤਰਕ ਪੇਸ਼ ਕੀਤਾ ਜਾ ਰਿਹਾ ਹੈ ਕਿ ਜੇ ਇਨ੍ਹਾਂ ਦੀਆਂ ਤਨਖਾਹਾਂ ਇਨ੍ਹਾਂ ਦੇ ਖਰਚੇ ਅਨੁਸਾਰ ਹੋਣਗੀਆਂ ਤਾਂ ਭ੍ਰਿਸ਼ਟ ਤਰੀਕੇ ਅਪਨਾਉਣ ਦੀ ਗੁੰਜਾਇਸ਼ ਘਟ ਜਾਵੇਗੀ। ਇਸਦਾ ਤਰਕਪੂਰਣ ਸਿੱਟਾ ਤਾਂ ਇਹੀ ਨਿਕਲਦਾ ਹੈ ਕਿ ਇਹ ਪਹਿਲਾਂ ਭਰਿਸ਼ਟ ਤਰੀਕੇ ਅਪਣਾਉਂਦੇ ਸਨ? ਪਰ ਕਰਦੇ 'ਵਿਚਾਰੇ' ਗਰੀਬੀ ਕਰਕੇ ਸਨ। ਇਕ ਪਾਸੇ ਸਰਕਾਰ ਮਹਿਕਮਿਆਂ ਵਿਚੋਂ ਪੋਸਟਾਂ ਖਤਮ ਕਰਨ,ਸਵੈ-ਇੱਛਤ ਰਿਟਾਇਰਮੈਂਟਾਂ ਦੇ ਨਾਂ ਹੇਠ ਮੱਲੋ-ਮੱਲੀ ਰੀਟਾਇਰ ਕਰਨ ਤੱਕ ਜਾ ਰਹੀ ਹੈ ਜਿਸ ਨਾਲ ਨੌਕਰੀਆਂ ਦੀ ਝਾਕ ਬਿਲਕੁਲ ਖਤਮ ਕਰ ਦਿੱਤੀ ਗਈ ਹੈ, ਦੂਸਰੇ ਪਾਸੇ ਮੰਤਰੀਆਂ ਦੇ ਪੂਰਾਂ ਦੇ ਪੂਰ ਨਿੱਤ ਨਵੇਂ ਦਿਨ ਮੰਤਰੀ ਮੰਡਲਾਂ ਵਿਚ ਸ਼ਾਮਲ ਕੀਤੇ ਜਾ ਰਹੇ ਹਨ।

ਆਪਾਂ ਉਪਰ ਦੇਖਿਆ ਹੈ ਕਿ ਸਾਡੇ ਦੇਸ਼ ਦੀ ਜਨਤਾ ਤਾਂ ਪਹਿਲਾਂ ਹੀ ਸਾਹ ਵਰੋਲ ਰਹੀ ਹੈ ਅਤੇ ਆ ਬਹੁਕੌਮੀ ਕਾਰਪੋਰੇਸ਼ਨਾਂ ਨੇ ਆਕੇ ਬਿਲਕੁਲ ਘੋਰੜੂ ਵੱਜਣ ਲਾ ਦੇਣਾ ਹੈ। ਇਨ੍ਹਾਂ ਨੂੰ ਸਾਡੇ ਦੇਸ਼ ਅੰਦਰ ਸਵਾਗਤਮ ਕਿਹਾ ਜਾਂਦਾ ਹੈ। ਆ ਰਹੀਆਂ ਇਹਨਾਂ ਕਾਰਪੋਰੇਸ਼ਨਾਂ ਦੀ ਤਾਕਤ ਦਾ ਅੰਦਾਜ਼ਾ ਇਸ ਗੱਲ ਤੋਂ ਲੱਗ ਸਕਦਾ ਹੈ ਕਿ ਇਨ੍ਹਾਂ ਵਿਚੋਂ 200 ਕੰਪਨੀਆਂ ਨੇ ਸਾਲ 1998 ਵਿਚ 7.1 ਟਰਿਲੀਅਨ ਅਮਰੀਕਨ ਡਾਲਰ ਦੀ ਵਿਕਰੀ ਕੀਤੀ ਜਦੋਂ ਕਿ ਸਾਰੇ ਦੇ ਸਾਰੇ 182 ਵਿਕਾਸ਼ੀਲ ਦੇਸ਼ਾਂ ਦੀ ਕੁੱਲ ਵਿਕਰੀ 6.9 ਟਰਿਲੀਅਨ ਅਮਰੀਕਨ ਡਾਲਰ ਸੀ। ਸੋ ਇਨ੍ਹਾਂ ਅੱਗੇ ਕਿਸੇ ਇੱਕ ਦੇਸ਼ ਦਾ ਵੀ ਖੜ ਸਕਣਾ ਮੁਸ਼ਕਿਲ ਹੈ, ਕਿਸੇ 'ਕੱਲੀ-ਕਹਿਰੀ ਸਨਅਤ ਅਤੇ ਕੰਪਨੀ ਦਾ ਵੱਟਿਆ ਹੀ ਕੀ ਜਾਣਾ ਹੈ। ਇਹ ਤਾਂ ਸੀ ਤਾਕਤ ਬਾਰੇ। ਹੁਣ ਆਪਾਂ ਇਹ ਵੀ ਦੇਖ ਲਈਏ ਕਿ ਇਹ ਮੁਨਾਫਾ ਕਿੰਨਾ ਨਚੋੜਦੀਆਂ ਹਨ, ਜਾਂ ਨਚੋੜ ਸਕਦੀਆਂ ਹਨ। ਇਸਦੀ ਮਿਸਾਲ ਆਪਾਂ ਪੈਪਸੀ ਤੇ ਕੋਕਾ ਕੋਲਾ ਦੀਆਂ ਕੰਪਨੀਆਂ ਤੋਂ ਲੈ ਸਕਦੇ ਹਾਂ। ਇਨਾਂ ਦੀ ਲਾਗਤ ਤਾਂ ਸਾਡੇ ਦੇਸ਼ ਅੰਦਰ ਸਿਰਫ 750 ਕਰੋੜ ਰੁਪੈ ਹੈ, ਜਦ ਕਿ ਇਹ ਹਰ ਸਾਲ 3300 ਕਰੋੜ ਰੁਪੈ ਦਾ ਮੁਨਾਫਾ ਬਟੋਰ ਲੈਂਦੀਆਂ ਹਨ।

ਇਹ ਬਹੁਕੌਮੀ ਕਾਰਪੋਰੇਸ਼ਨਾਂ ਇੱਥੇ ਕਿਸ ਆੜ ਹੇਠ ਆ ਰਹੀਆਂ ਹਨ? ਸੰਸਾਰੀਕਰਨ ਦੀ ਆੜ ਹੇਠ। ਸੰਸਾਰੀਕਰਨ ਕੀ ਬਲਾ ਹੈ? ਦੇਸ਼ ਦੀ ਆਰਥਕਤਾ ਨੂੰ ਸੰਸਾਰ ਦੀ ਆਰਥਕਤਾ ਨਾਲ ਏਕੀਕਰਨ ਕਰਨ ਨੂੰ ਸੰਸਾਰੀਕਰਨ ਕਿਹਾ ਜਾਂਦਾ ਹੈ ਯਾਨੀ ਸਾਰੇ ਸੰਸਾਰ ਨੂੰ ਇੱਕ ਮੰਡੀ ਬਣਾ ਦੇਣਾ। ਜੇ ਆਪਾਂ ਮਿੰਟ ਦੀ ਮਿੰਟ ਮੰਨ ਵੀ ਲਈਏ ਕਿ ਸਾਰੇ ਸੰਸਾਰ ਦੀ ਆਰਥਕਤਾ ਨੂੰ ਇੱਕਜੁੱਟ ਹੋਣ ਦੇ ਤਾਂ ਫਾਇਦੇ ਹਨ ਤਾਂ ਪਹਿਲਾਂ ਸਾਨੂੰ ਇਹ ਤਾਂ ਦੇਖਣਾ ਹੀ ਪਊ ਕਿ ਕੀ ਇਹ ਸੱਚੀਮੁੱਚੀਂ ਸੰਸਾਰ-ਆਰਥਕਤਾ ਦਾ ਏਕੀਕਰਨ ਹੈ।

ਜੇ ਸੰਸਾਰ ਦੀ ਆਰਥਕਤਾ ਦਾ ਏਕੀਕਰਨ ਕਰਨਾ ਹੈ ਤਾਂ ਫਿਰ ਦੇਸ਼ਾਂ ਦੀ ਭੂਗੋਲਿਕ ਵੰਡ ਯਾਨੀ ਬੈਰੀਅਰਾਂ ਦਾ ਕੋਈ ਅਰਥ ਨਹੀਂ ਰਹਿ ਜਾਂਦਾ ਫਿਰ ਤਾਂ ਸਾਰੇ ਦੇਸ਼ਾਂ ਨੂੰ ਆਪੋ-ਆਪਣੇ ਬੈਰੀਅਰ ਖਤਮ ਕਰਕੇ ਸਾਰੇ ਸੰਸਾਰ ਨੂੰ ਇੱਕ ਖਿੱਤਾ, ਇੱਕ ਮੰਡੀ ਬਣਾ ਦੇਣਾ ਚਾਹੀਦਾ ਹੈ। ਇਸਦਾ ਅਰਥ ਇਹ ਹੋਵੇਗਾ ਕਿ ਸਾਰੀ ਸੰਸਾਰ ਮੰਡੀ ਵਿਚ ਕਿਸੇ ਵੀ ਮੁਲਕ ਦੀ ਕੋਈ ਚੀਜ਼ ਵਿਕੇਗੀ ਤਾਂ ਉਸਤੇ ਇੱਕੋ-ਜਿੰਨਾ ਹੀ ਟੈਕਸ ਲੱਗੇਗਾ ਜਿਵੇਂ ਹੁਣ ਸਾਡੀਆਂ ਮੰਡੀਆਂ ਵਿਚ ਅਸੀਂ ਦੇਖਦੇ ਹਾਂ ਕਿ ਇੱਥੇ ਕਰਿਆਨਾ ਵਸਤਾਂ ਤੇ ਸੇਲ ਟੈਕਸ ਵੀ ਇੱਕੋ ਹੈ ਅਤੇ ਚੁੰਗੀ ਟੈਕਸ ਵੀ ਇੱਕ, ਇਸ ਵਿਚ ਇਹ ਗੱਲ ਕੋਈ ਮਾਅਨੇ ਨਹੀਂ ਰਖਦੀ ਕਿ ਇਹ ਕਿਸ ਕੰਪਨੀ ਜਾਂ ਦੇਸ਼ ਦੀ ਬਣੀ ਹੋਈ ਚੀਜ਼ ਹੈ ਇਸਨੂੰ ਹੀ ਇੱਕ ਮੰਡੀ, ਇੱਕ ਕਾਨੂੰਨ ਕਿਹਾ ਜਾਂਦਾ ਹੈ। ਇਸਤੋਂ ਇਲਾਵਾ ਸੰਸਾਰ ਆਰਥਕਤਾ ਦੇ ਇੱਕ ਹੋ ਜਾਣ ਦਾ ਮਤਲਬ ਇਹ ਵੀ ਬਣਨਾ ਚਾਹੀਦਾ ਹੈ ਕਿ ਹਰ ਦੇਸ਼ ਨੂੰ ਹਰ ਚੀਜ਼ ਪੈਦਾ ਕਰਨ ਦਾ ਪੂਰਨ ਅਧਿਕਾਰ ਹੋਵੇ ਉਸਤੇ ਕੋਈ ਬੰਦਸ਼ ਨਾ ਹੋਵੇ ਵਗੈਰਾ ਵਗੈਰਾ। ਪਰ ਕੀ ਅਮਰੀਕਾ ਵਰਗੇ ਅਤੇ ਹੋਰ ਇਹੋ ਜਿਹੇ ਮੁਲਕ ਇਉ ਕਰਦੇ ਹਨ? ਨਹੀਂ। ਉਲਟਾ ਉਨ੍ਹਾਂ ਦੀਆਂ ਬਹੁਕੌਮੀ ਕਾਰਪੋਰੇਸ਼ਨਾਂ ਸੰਸਾਰ ਵਪਾਰ ਸੰਸਥਾ ਜਾਂ ਹੋਰ ਇਹੋ ਜਿਹੀਆਂ ਸੰਸਥਾਵਾਂ ਤੋਂ ਇਹੋ ਜਿਹੇ ਕਾਨੂੰਨ ਪਾਸ ਕਰਵਾ ਰਹੀਆਂ ਹਨ ਜਿੰਨਾਂ ਨਾਲ ਵਿਕਾਸਸ਼ੀਲ ਦੇਸ਼ਾਂ ਪਾਸ ਕੋਈ ਉਪਰੋਕਤ ਜ਼ਿਕਰ ਕੀਤਾ ਅਧਿਕਾਰ ਹੀ ਨਹੀਂ ਰਹਿ ਜਾਂਦਾ। ਸਾਰੇ ਦੇ ਸਾਰੇ ਮੰਡੀ ਦੇ ਕਾਨੂੰਨਾਂ 'ਤੇ ਵੱਡੇ ਤੇ ਵਿਕਸਤ ਮੁਲਕਾਂ ਦਾ ਗਲਬਾ ਹੋ ਜਾਂਦਾ ਹੈ। ਮਿਸਾਲ ਦੇ ਤੌਰ 'ਤੇ ਗੈਟ ਸਮਝੌਤੇ ਵਿਚ ਪਹਿਲਾਂ ਇਕ ਮੱਦ ਆਰਟੀਕਲ ਨੰ.1 ਹੁੰਦੀ ਸੀ ਜਿਹੜੀ ਇਹ ਅਧਿਕਾਰ ਦਿੰਦੀ ਸੀ ਕਿ ਸਾਰੇ ਮੈਂਬਰ ਦੇਸ਼ਾਂ ਦੀ ਸਹਿਮਤੀ ਨਾਲ ਹੀ ਕੌਮਾਂਤਰੀ ਵਪਾਰ ਦੀਆਂ ਨੀਤੀਆਂ ਤਹਿ ਕੀਤੀਆਂ ਜਾਇਆ ਕਰਨਗੀਆਂ ਪਰ ਬਾਅਦ ਵਿਚ ਇਸਨੂੰ ਬਦਲ ਕੇ ਇਹ ਕਰ ਦਿੱਤਾ ਗਿਆ ਹੈ ਕਿ ਮੈਂਬਰ ਦੇਸ਼ਾਂ ਦੀ ਦੋ-ਤਿਹਾਈ ਗਿਣਤੀ ਕੋਈ ਵੀ ਕਾਨੂੰਨ ਪਾਸ ਕਰ ਸਕਦੀ ਹੈ ਅਤੇ ਦੂਸਰੇ ਸਾਰੇ ਮੈਂਬਰ ਦੇਸ਼ਾਂ 'ਤੇ ਇਹ ਲਾਗੂ ਹੋਵੇਗਾ। ਆਪਾਂ ਚੰਗੀ ਤਰ੍ਹਾਂ ਜਾਣਦੇ ਹਾਂ ਕਿ ਸਾਡੇ ਵਰਗੇ ਦੇਸ਼ਾਂ ਦੇ ਮੁਖੀਆਂ ਨੂੰ ਆਪਣੇ ਹੱਥ-ਹੇਠ ਕਰਨਾ ਇਨ੍ਹਾਂ ਮੁਲਕਾਂ ਲਈ ਬਾਏਂ ਹਾਥ ਦਾ ਕਾਮ ਹੈ, ਇਸ ਤਰ੍ਹਾਂ ਨਾਲ ਇਨ੍ਹਾਂ ਤਕੜੇ ਮੁਲਕਾਂ ਦੀ ਮਨਮਰਜ਼ੀ ਚੱਲਣੀ ਹੀ ਚੱਲਣੀ ਹੈ। ਇਸੇ ਤਰ੍ਹਾਂ ਹੀ ਹੋਰ ਲਵੋ। ਪੇਟੈਂਟ ਵਰਗੇ ਕਾਨੂੰਨ ਵੀ ਹਨ ਜਿੰਨ੍ਹਾਂ ਮੁਤਾਬਕ ਕਿਸੇ ਵੀ ਚੀਜ਼ ਦਾ ਪੇਟੈਂਟ ਲੈਣ ਦਾ ਅਧਿਕਾਰ ਲੈਣ ਵਾਲੇ ਮੁਲਕ ਨੂੰ ਉਸ ਚੀਜ਼ ਦੀ ਵਰਤੋਂ ਜਾਂ ਵੇਚਣ-ਵੱਟਣ ਦਾ ਅਧਿਕਾਰ ਮਿਲ ਜਾਂਦਾ ਹੈ ਜਿਵੇਂ ਅਮਰੀਕਾ ਨੇ ਹੁਣੇ ਜਿਹੇ ਜਾਮਨ ਫਲ ਦਾ ਲਿਆ ਹੈ, ਹਾਲਾਂ ਕਿ ਇਹ ਫਲ ਸਾਡੇ ਵਰਗੇ ਦੇਸ਼ਾਂ ਵਿਚ ਆਮ ਪਾਇਆ ਜਾਂਦਾ ਹੈ।

ਸੋ ਸਾਰ ਤੱਤ ਇਹ ਹੈ, ਕਿ ਸੰਸਾਰੀਕਰਨ ਦੇ ਨਾਂ ਹੇਠ ਇਹ ਸਾਰੇ ਸੰਸਾਰ ਦੀ ਮੰਡੀ ਨੂੰ ਸਿਰਫ ਕੁੱਝ ਵਿਕਸਤ ਮੁਲਕਾਂ ਦੀ ਜਾਗੀਰ ਵਿਚ ਤਬਦੀਲ ਕਰਕੇ ਦੂਸਰੇ ਦੇਸ਼ਾਂ ਤੋਂ ਹਰ ਕਿਸਮ ਦੇ ਅਧਿਕਾਰ- ਖੇਤੀਬਾੜੀ ਦੇ, ਸਨਅਤੀ ਪੈਦਾਵਾਰ ਕਰਨ ਦੇ ਅਤੇ ਵੇਚ-ਵੱਟਤ ਦੇ- ਖੋਹ ਕੇ ਸਿਰਫ ਆਪਣਾ ਮਾਲ ਵੇਚਕੇ ਆਪਣੇ ਦੇਸ਼ਾਂ ਨੂੰ ਮੁਨਾਫੇ ਨਾਲ ਭਰਨਾ ਹੈ। ਪਹਿਲਾਂ ਇਹ ਕੰਮ ਇਹ ਜਿਹੇ ਮੁਲਕ ਦੂਸਰੇ ਦੇਸ਼ਾਂ ਤੇ ਸਿੱਧਾ ਕਬਜ਼ਾ ਕਰਕੇ ਕਰਦੇ ਸਨ, ਜੋ ਅੱਜ ਦੇ ਜ਼ਮਾਨੇ ਵਿਚ ਥੋੜਾ ਔਖਾ ਜਾਪਦਾ ਹੈ, ਪਰ ਹੁਣ ਇਹ ਇਸ ਤਰ੍ਹਾਂ ਦੀ ਚਾਲ਼ ਨਾਲ ਕੀਤਾ ਜਾ ਰਿਹਾ ਹੈ। ਇਸੇ ਸਥਿਤੀ ਤੇ ਟਿੱਪਣੀਆਂ ਕਰਦਿਆਂ ਐਸ.ਕੇ.ਮਿਸ਼ਰਾ ਅਤੇ ਵੀ.ਕੇ.ਪੁਰੀ ਜਿਹੇ ਆਰਥਕ ਮਾਹਿਰ ਲਿਖਦੇ ਹਨ:"ਸੰਸਾਰ ਵਪਾਰ ਜਥੇਬੰਦੀ ਸਮਝੌਤਾ ਸੰਸਾਰ ਦੀ ਇਕ ਪਾਰਲੀਮੈਂਟ ਬਣ ਜਾਣ ਦਾ ਸੂਚਕ ਹੈ। ਉਸ ਕੋਲ ਉਹ ਅਧਿਕਾਰ ਆ ਗਏ ਹਨ ਜਿਹੜੇ ਪਹਿਲਾਂ ਦੂਸਰੇ ਦੇਸ਼ਾਂ ਦੀ ਹਦੂਦ ਅੰਦਰ ਆਉਂਦੇ ਸਨ। ਇਸਦੀ ਅਸਰਦਾਇਕਤਾ ਇਸ ਗੱਲ ਨਾਲ ਵਧ ਜਾਂਦੀ ਹੈ ਕਿ ਜਿਹੜੇ ਮੈਂਬਰ ਦੇਸ਼ ਇਸਦੇ ਕਾਨੂੰਨ ਨਹੀਂ ਮੰਨਣਗੇ ਉਨ੍ਹਾਂ ਨੂੰ ਸਭ ਤੋਂ ਜ਼ਿਆਦਾ ਰਿਆਇਤਾਂ ਵਾਲੇ ਦੇਸ਼ਾਂ (Most Favoured Nations) ਦੀ ਲਿਸਟ ਵਿਚੋਂ ਛਾਂਗ ਦਿੱਤਾ ਜਾਵੇਗਾ। ਇਸ ਤਰ੍ਹਾਂ ਨਾਲ ਸੰਸਾਰ ਵਪਾਰ ਸੰਸਥਾ ਦੇਸ਼ਾਂ ਦੀ ਪ੍ਰਭੂਸਤਾ ਵਿਚ ਨਜ਼ਾਇਜ਼ ਦਖਲ ਬਣ ਜਾਂਦਾ ਹੈ। 'ਨਿਯਮ ਆਧਾਰਤ ਬਹੁਦੇਸ਼ੀ ਵਿਵਸਥਾ', 'ਸੰਸਾਰੀ ਏਕੀਕਰਨ' ਅਤੇ 'ਅਜ਼ਾਦ ਕੌਮਾਂਤਰੀ ਵਪਾਰ ਦਾ ਵਿਕਾਸ' ਦੇ ਭੇਸ ਥੱਲੇ ਵਿਕਸਤ ਦੇਸ਼ ਨਵੀਂ ਕੌਮਾਂਤਰੀ ਆਰਥਕ ਵਿਵਸਥਾ ਬਣਾਉਣ ਵਿਚ ਕਾਮਯਾਬ ਹੋ ਗਏ ਹਨ ਜਿਹੜੀ ਕਿ ਉਨ੍ਹਾਂ ਦੇ ਹਿਤ ਹੀ ਪੂਰੇਗੀ ਅਤੇ ਵਿਕਾਸਸ਼ੀਲ ਦੇਸ਼ਾਂ ਦੀਆਂ ਵਿਸ਼ਾਲ, ਮਸਕੀਣ ਅਤੇ ਵਾਂਝੇ ਕੀਤੀ ਹੋਈਆਂ ਬਹੁ-ਗਿਣਤੀਆਂ ਦੇ ਹਿਤ ਬਲੀ ਚੜ ਜਾਣਗੇ। ਇੱਥੋਂ ਤੱਕ ਕਿ ਵਿਕਾਸਸ਼ੀਲ ਦੇਸ਼ਾਂ ਦੀ ਤਾਂ ਆਰਥਕ ਪ੍ਰਭੂਸਤਾ ਵੀ ਦਾਅ 'ਤੇ ਲੱਗ ਗਈ ਹੈ।" ਇਹ ਹੋਊ ਕਿਵੇਂ? ਜਿਵੇਂ ਹੁਣ ਗੈਟ ਸਮਝੌਤਾ ਹੋਇਆ ਯਾਨੀ ਸਾਡੇ ਦੇਸ਼ ਦੇ ਹਾਕਮਾਂ ਨਾਲ ਗਿੱਟਮਿੱਟ ਕਰਕੇ ਤੇ ਉਨ੍ਹਾਂ ਨੂੰ ਆਪਣੇ ਭਾਈਵਾਲ ਬਣਾਕੇ। ਸੋ ਹੁਣ ਸਾਡੇ ਦੇਸ਼ ਦੇ ਸਿਆਸੀ ਫੈਸਲੇ ਵੀ ਉਪਰੋਕਤ ਜ਼ਿਕਰ ਕੀਤੇ ਕੌਮਾਂਤਰੀ ਦਾਦੇ ਕਰਿਆ ਕਰਨਗੇ।

ਸਾਰ ਇਹ ਹੈ ਕਿ ਸਾਡੇ ਦੇਸ਼ ਦੀ ਗਰੀਬੀ ਅਤੇ ਪਛੜੇਵੇਂਪਣ ਦਾ ਕਾਰਨ ਨਾ ਤਾਂ ਵਧਦੀ ਆਬਾਦੀ ਹੈ, ਨਾ ਕੁਦਰਤੀ ਸੋਮਿਆਂ ਦੀ ਘਾਟ। ਉਪਰ ਜ਼ਿਕਰ ਕੀਤੇ ਅੰਕੜੇ ਇਹ ਸਾਬਤ ਕਰਦੇ ਹਨ ਕਿ ਵੱਡੇ ਘਰਾਣਿਆਂ ਦੀ ਕੁੱਲ ਸੰਪਤੀ ਅਤੇ ਵੱਟਤ ਵਿਚ ਤੇਜ਼ ਰਫਤਾਰ ਵਾਧਾ ਹੋਇਆ ਹੈ। ਦੇਸ਼ ਦਾ ਸਾਰਾ ਸਰਮਾਇਆ ਇਨ੍ਹਾਂ ਘਰਾਣਿਆਂ ਕੋਲ ਜੁੜ-ਜੁੜਕੇ ਇਕੱਠਾ ਹੋ ਗਿਆ ਹੈ ਜਿਵੇਂ ਕਿ ਟਾਟਾ ਘਰਾਣਾ 1991 ਵਿਚ 8,531 ਕਰੋੜ ਦੀ ਸੰਪਤੀ ਦਾ ਮਾਲਕ ਜੋ 2001 ਵਿਚ 41,881 ਕਰੋੜ ਰੁਪੈ ਦਾ ਅਤੇ ਅੰਬਾਨੀਆ 3,600 ਕਰੋੜ ਤੋਂ ਵਧਕੇ 30,159 ਕਰੋੜ ਦੀ ਸੰਪਤੀ ਦਾ ਮਾਲਕ ਬਣ ਗਿਆ। ਇਹੋ ਰਾਮ-ਰਾਜੀ ਕਹਾਣੀ ਦੂਸਰੇ ਘਰਾਣਿਆ ਦੀ ਹੈ। ਇਹੋ ਜਿਹੀ ਸਥਿਤੀ ਬਾਰੇ ਪੰਡਿਤ ਜਵਾਹਰ ਲਾਲ ਨਹਿਰੂ ਨੇ ਠੀਕ ਲਿਖਿਆ ਸੀ: "...ਰਾਜਿਆਂ ਤੇ ਹਾਕਮਾਂ ਪਾਸ ਅਧਿਕਾਰ ਸਨ...ਜ਼ਿੰਦਗੀ ਦੀਆਂ ਕਈ ਜ਼ਰੂਰੀ ਵਸਤਾਂ ਉਨ੍ਹਾਂ ਦੀ ਮਲਕੀਅਤ ਸਨ ਜਾਂ ਉਨ੍ਹਾਂ ਦੇ ਕੰਟਰੋਲ ਵਿਚ ਸਨ ਅਤੇ ਇਸ ਕੰਟਰੋਲ ਕਰਕੇ ਉਨ੍ਹਾਂ ਨੇ ਲੋਕਾਂ ਨੂੰ ਭੁੱਖਿਆਂ ਮਾਰ ਕੇ ਆਪਣੇ ਅਧੀਨ ਕਰ ਲਿਆ। ਇਸੇ ਲਈ ਅਸੀਂ ਇਹ ਅਜੀਬ ਗੱਲ ਵੇਖਦੇ ਹਾਂ ਕਿ ਮੁੱਠੀ ਭਰ ਲੋਕ ਬਹੁਤ ਜਨਸਮੂਹ ਦਾ ਲਹੂ ਚੂਸ ਰਹੇ ਹਨ, ਬੇਸ਼ੁਮਾਰ ਵਿਅਕਤੀ ਬਿਨਾਂ ਕੁੱਝ ਕੀਤਿਆਂ, ਧਨ ਇਕੱਠਾ ਕਰ ਰਹੇ ਹਨ ਅਤੇ ਬੜੀ ਵੱਡੀ ਸੰਖਿਆ ਉਨ੍ਹਾਂ ਲੋਕਾਂ ਦੀ ਹੈ, ਜੋ ਮਿਹਨਤ ਕਰਦੇ ਹਨ, ਪਰ ਇਨ੍ਹਾਂ ਦੀ ਕਮਾਈ ਬੜੀ ਘੱਟ ਹੈ।" ਬੱਸ ਇਹੀ ਹਾਲ ਸਾਡੇ ਦੇਸ਼ ਦਾ ਹੁਣ ਹੈ। ਸਾਰੇ ਕਿਰਤ-ਕਮਾਈ ਦੇ ਸਾਧਨਾਂ ਅਤੇ ਉਸਤੋਂ ਪੈਦਾ ਹੁੰਦੇ ਧਨ-ਦੌਲਤ ਦੀ ਵੰਡ-ਵੰਡਾਈ ਦੇ ਅਧਿਕਾਰ ਇੱਕ ਛੋਟੀ ਜਿਹੀ ਟੋਲੀ ਕੋਲ ਹਨ। ਬੱਸ ਉਹ ਚਾਹੇ ਹਕੂਮਤੀ ਤੇ ਅਫਸਰੀ ਗੱਦੀਆਂ 'ਤੇ ਬਿਰਾਜਮਾਨ ਹੋਣ,ਚਾਹੇ ਪਰਦੇ ਓਹਲੇ ਹਕੂਮਤੀ ਡੋਰ ਫੜੀ ਬੈਠੇ ਹੋਣ,ਸਾਰੇ ਰਲ-ਮਿਲਕੇ ਆਪਣੀਆਂ ਤਜੌਰੀਆਂ ਭਰੀ ਜਾ ਰਹੇ ਹਨ।

ਸੋ ਉਪਰੋਕਤ ਸਾਰੀ ਵਿਚਾਰ-ਚਰਚਾ, ਅੰਕੜਿਆਂ ਅਤੇ ਤੱਥਾਂ ਦੀ ਤਸਵੀਰ ਤੋਂ ਅਸੀਂ ਦੇਖ ਸਕਦੇ ਹਾਂ ਇੱਕ ਪਾਸੇ ਗਰੀਬੀ ਵਧ ਰਹੀ ਹੈ, ਮਜ਼ਦੂਰਾਂ-ਮੁਲਾਜ਼ਮਾਂ ਦੀ ਛਾਂਟੀ ਜ਼ੋਰਾਂ-ਸ਼ੋਰਾਂ ਨਾਲ ਹੋ ਰਹੀ ਹੈ, ਦੂਸਰੇ ਪਾਸੇ ਮੰਤਰੀਆਂ, ਮੈਂਬਰ ਪਾਰਲੀਮੈਂਟਾਂ ਦੇ ਭੱਤਿਆਂ, ਤਨਖਾਹਾਂ ਅਤੇ ਨਫਰੀ ਵਿਚ ਵਾਧਾ ਕੀਤਾ ਜਾ ਰਿਹਾ ਹੈ, ਦੇਸ਼ ਦੇ ਪੂੰਜੀਪਤੀ ਅਤੇ ਉਨ੍ਹਾਂ ਦੇ ਸਰਪ੍ਰਸਤ ਵਿਦੇਸ਼ੀ ਪੂੰਜੀਪਤੀ ਹੋਰ ਵਧ ਧਨ ਅਤੇ ਸੰਪਤੀ ਦੇ ਮਾਲਕ ਬਣਦੇ ਤੁਰੇ ਜਾ ਰਹੇ ਹਨ, ਦੂਸਰੇ ਪਾਸੇ ਦੇਸ਼ ਜ਼ਿੰਮੇ ਕਰਜ਼ਾ ਵਧ ਰਿਹਾ ਹੈ। ਨਾਲ ਦੀ ਨਾਲ ਬਹੁਕੌਮੀ ਕਾਰਪੋਰੇਸ਼ਨਾਂ ਆਦਮ-ਬੋ ਆਦਮ-ਬੋ ਕਰਦੀਆਂ ਸਾਡੇ ਦੇਸ਼ ਵਿਚ ਧੁੱਸ ਦੇਈ ਤੁਰੀਆਂ ਆ ਰਹੀਆਂ ਹਨ। ਜਿਵੇਂ ਅੰਗਰੇਜ਼ਾਂ ਨੇ ਸਾਡੇ ਸੂਤੀ ਕੱਪੜੇ ਨੂੰ ਯੂਰਪੀ ਬਜ਼ਾਰ ਵਿਚੋਂ ਬਾਹਰ ਕੱਢਕੇ ਆਪਣਾ ਸੂਤ ਇੱਥੇ ਭੇਜਿਆ ਸੀ ਜਿਸਦੀ ਸੰਨ 1818 ਅਤੇ 1836 ਵਿਚਲੇ ਸਾਲਾਂ ਵਿਚ ਮਾਤਰਾ 5200 ਗੁਣਾਂ ਹੋ ਗਈ ਸੀ। ਢਾਕਾ ਸ਼ਹਿਰ 'ਚ ਮਲਮਲ ਦੇ ਉਦਯੋਗ ਹੋਣ ਕਾਰਨ ਆਬਾਦੀ 1,50,000 ਸੀ ਪਰ ਕਪੜਾ ਉਦਯੋਗ ਤਬਾਹ ਹੋਣ ਨਾਲ ਸਿਰਫ 20,000 ਰਹਿ ਗਈ। ਅਤੇ ਇਉਂ ਕਰਕੇ ਉਨ੍ਹਾਂ ਨੇ ਸਾਡੇ ਉਦਯੋਗ ਅਤੇ ਖੇਤੀਬਾੜੀ ਦਾ ਮੰਦੜਾ ਹਾਲ ਕਰਕੇ ਲੋਕਾਂ ਨੂੰ ਜ਼ਹਾਲਤ ਤੇ ਜ਼ਲਾਲਤ ਭਰੀ ਜ਼ਿੰਦਗੀ ਜਿਉਣ ਲਈ ਮਜ਼ਬੂਰ ਕਰਕੇ ਸਿੱਧੇ ਗੁਲਾਮ ਬਣਾ ਲਿਆ ਸੀ ਉਸੇ ਤਰ੍ਹਾਂ ਨਾਲ ਹੀ ਅੱਜ ਵੀ ਬਹੁਕੌਮੀ ਕਾਰਪੋਰੇਸ਼ਨਾਂ ਸਾਡੇ ਦੇਸ਼ ਦੇ ਹਾਕਮਾਂ ਨਾਲ ਮਿਲਕੇ ਆਪਣਾ ਤੰਦੂਆ ਜਾਲ ਵਿਛਾ ਰਹੀਆਂ ਹਨ ਅਤੇ ਆਪ ਮਾਲੋ-ਮਾਲ ਹੋ ਕੇ ਸਾਡੇ ਨਾਲ ਅੰਗਰੇਜ਼ਾਂ ਵਾਲਾ ਹਾਲ ਕਰਕੇ ਸਾਨੂੰ ਪਹਿਲਾਂ ਦੀ ਤਰ੍ਹਾਂ ਹੀ ਗੁਲਾਮ ਬਣਾਉਣ ਲਈ ਰੱਸੇ-ਪੈੜੇ ਵੱਟ ਰਹੀਆਂ ਹਨ। ਇਨ੍ਹਾਂ ਨੇ ਸਾਡੀਆਂ ਫੈਕਟਰੀਆਂ, ਕਾਰਖਾਨੇ ਅਤੇ ਖੇਤੀਬਾੜੀ ਨੂੰ ਉਜਾੜਕੇ ਆਪਣਾ ਗਲਬਾ ਸਥਾਪਤ ਕਰ ਲੈਣਾ ਹੈ ਅਤੇ ਜਨਤਾ ਜੋ ਪਹਿਲਾਂ ਹੀ ਸਾਹ ਵਰੋਲ ਰਹੀ ਹੈ ਉਸਦਾ ਘੋਰੜੂ ਵੱਜਣ ਲਾ ਦੇਣਾ ਹੈ। ਨਫੇ ਵਿਚ ਰਹਿਣਾ ਹੈ ਬਹੁਕੌਮੀ ਕਾਰਪੋਰੇਸ਼ਨਾਂ ਅਤੇ ਉਨ੍ਹਾਂ ਦੇ ਟਟਪੂੰਜੀਏ ਵਰਗ ਯਾਨੀ ਸਾਡੇ ਦੇਸ਼ ਵਿਚੋਂ ਬਣੇ ਭਾਈਵਾਲ ਸਰਮਾਏਦਾਰਾਂ ਨੇ।

**ਲੁੱਟ-ਆਧਾਰਤ ਸਮਾਜਕ ਪ੍ਰਬੰਧ:** ਉਪਰੋਕਤ ਸਾਰਾ ਕੁੱਝ ਵਾਪਰਦਾ ਕਿਉਂ ਹੈ? ਇਸਨੂੰ ਸਮਝਣ ਲਈ ਆਪਾਂ ਕਿਸਾਨੀ ਦੀ ਮਿਸਾਲ ਲੈਂਦੇ ਹਾਂ। ਇਕ ਪਾਸੇ ਖੇਤੀ ਦੀ ਪੈਦਾਵਾਰ ਵਿਚ ਵਾਧਾ ਹੋ ਰਿਹਾ ਹੈ ਦੂਸਰੇ ਪਾਸੇ ਕਿਸਾਨਾਂ ਦੀ ਮੰਦਹਾਲੀ ਦਾ

ਦੌਰ-ਦੌਰਾ ਸ਼ੁਰੂ ਹੈ। ਉਪਰੋਂ ਵੇਖਣ ਨੂੰ ਇਹ ਲੱਗ ਸਕਦਾ ਹੈ ਕਿ ਕਿਸਾਨ ਮਨਮਰਜ਼ੀ ਦੀ ਫਸਲ ਬੀਜਣ ਜਾਂ ਵੇਚਣ-ਵੱਟਣ ਦਾ ਅਖਤਿਆਰ ਰਖਦਾ ਹੈ। ਅਸਲ ਗੱਲ ਇਉਂ ਹੈ ਨਹੀਂ। ਉਹ ਕਿਵੇਂ? ਪਹਿਲੀ ਗੱਲ ਤਾਂ ਹਰੇਕ ਜਾਣਦਾ ਹੈ ਕਿ ਖੇਤੀ ਦੀਆਂ ਫਸਲਾਂ ਦਾ ਇੱਕ ਮੁੱਲ ਤਹਿ ਕੀਤਾ ਜਾਂਦਾ ਹੈ ਜਿਸਨੂੰ 'ਘੱਟ ਘੱਟ ਸਮਰਥਨ ਮੁੱਲ' **(Minimum Support Price)** ਕਿਹਾ ਜਾਂਦਾ ਹੈ ਜਿਸਨੂੰ ਸਰਕਾਰ ਤਹਿ ਕਰਦੀ ਹੈ। ਇਸਦੇ ਦੋ ਅਰਥ ਬਣਦੇ ਹਨ: ਨੰਬਰ ਇਕ ਤਾਂ ਇਹ ਕਿ 'ਘੱਟ ਘੱਟ ਸਮਰਥਨ ਮੁੱਲ' ਹੀ ਕਿਸਾਨ ਨੂੰ ਦਿੱਤਾ ਜਾਂਦਾ ਹੈ ਵੱਧ ਤੋਂ ਵੱਧ ਯਾਨੀ ਪੂਰੇ ਦਾ ਪੂਰਾ ਮੁੱਲ ਨਹੀਂ; ਦੂਸਰਾ ਇਹ ਕਿ ਫਿਰ ਕਿਸਾਨ ਕੋਲ ਆਪਣੀ ਪੈਦਾਵਾਰ ਨੂੰ ਮਨਚਾਹੇ ਮੁੱਲ ਤੇ ਵੇਚਣ ਦੀ ਗੱਲ ਤਾਂ ਪਾਸੇ ਰਹੀ, ਸਹੀ ਮੁੱਲ ਤੇ ਵੀ ਵੇਚਣ ਦਾ ਅਖਤਿਆਰ ਵੀ ਕਿੱਥੇ ਰਹਿ ਗਿਆ? ਉਸਨੂੰ ਤਾਂ ਆਪਣੀ ਫਸਲ ਮੰਡੀ ਵਿਚ 'ਸੁੱਟਣੀ' ਹੀ ਪੈਂਦੀ ਹੈ, ਉਹ ਚਾਹੇ ਕੌਡੀਆਂ ਦੇ ਭਾਅ ਵਿਕੇ ਅਤੇ ਚਾਹੇ ਵਿਕੇ ਵੀ ਨਾਂ ਤੇ ਮੰਡੀ ਵਿਚ ਉਸਨੂੰ ਸੂਰ ਖਾਈ ਜਾਣ। ਹੁਣ ਇਸਤੋਂ ਅੱਗੇ ਗੱਲ ਚਾਲੂ ਹੁੰਦੀ ਹੈ। ਜਦੋਂ ਕਿਸਾਨ ਨੂੰ ਸਮਰਥਨ ਮੁੱਲ ਦੇ ਦਿੱਤਾ ਤਾਂ ਉਸਤੋਂ ਬਾਅਦ ਇਹ ਕਿਹੜੇ ਭਾਅ ਵੇਚਣੀ ਹੈ ਤੇ ਕਿੰਨਾ ਨਫਾ ਲੈਣਾ ਹੈ, ਮੋੜ-ਘੋੜ ਕੇ ਇਹ ਅਖਤਿਆਰ ਫਿਰ ਉਸੇ ਹਕੂਮਤੀ ਵਰਗ ਕੋਲ ਚਲਾ ਜਾਂਦਾ ਹੈ ਅਤੇ ਉਹ ਵਰਗ ਇਸ ਵਿਚੋਂ ਆਪਣਾ ਮੁਨਾਫਾ ਖੱਟ ਲੈਂਦਾ ਹੈ। ਠੋਸ ਮਿਸਾਲ ਲਵੋ। ਕਿਸਾਨ ਦੀ ਪੈਦਾਵਾਰ ਤੇ 20,000 ਰੁਪੈ ਖਰਚ ਹੋਏ ਅਤੇ ਜੇਕਰ ਸਰਕਾਰ ਉਸੇ ਫਸਲ ਦਾ ਸਮਰਥਨ ਮੁੱਲ 21000 ਤਹਿ ਕਰ ਦਿੰਦੀ ਹੈ ਤਾਂ ਕਿਸਾਨ ਦੇ ਪਿੜ ਪੱਲੇ ਕੀ ਪਿਆ? ਸਿਰਫ 1000 ਰੁਪੈ। ਇਸ ਨਾਲ 'ਕੀ ਗੰਜੀ ਨਹਾਲੂ ਤੇ ਕੀ ਨਚੋੜਲੂ' ਵਾਲੀ ਪੰਜਾਬੀ ਕਹਾਵਤ ਅਨੁਸਾਰ ਕੀ ਤਾਂ ਕਿਸਾਨ ਅਗਲੀ ਫਸਲ ਵਾਸਤੇ ਖਰਚ ਕਰਨ ਲਈ ਬਚਾਲੂ ਤੇ ਕੀ ਕਬੀਲਦਾਰੀ ਚਲਾਲੂ। ਉਸਨੂੰ ਤਾਂ ਕਰਜ਼ਾ ਹੀ ਚੁੱਕਣਾ ਪਵੇਗਾ ਤੇ ਉਹ ਇਸੇ ਕੋਹਲੂਗੇੜ ਵਿਚ ਫਸਿਆ ਵਧ ਤੋਂ ਵੱਧ ਕਰਜ਼ਈ ਹੁੰਦਾ ਜਾਵੇਗਾ। ਦੂਸਰੇ ਪਾਸੇ ਜਿਹੜੇ ਵਰਗ ਨੇ ਡੱਕਾ ਭੰਨਕੇ ਦੂਹਰਾ ਨਹੀਂ ਕੀਤਾ ਉਹ ਮੁਫਤ ਦਾ ਨਫਾ ਬਟੋਰ ਗਿਆ। ਕਿਉਂ ? ਹਕੂਮਤੀ ਛਟੀ ਕਰਕੇ। ਇਸਤੋਂ ਵੀ ਭੈੜੀ ਗੱਲ ਜਿਸਦਾ ਉਪਰੋਂ-ਉਪਰੋਂ ਦੇਖਣ ਤੇ ਪਤਾ ਨਹੀਂ ਚਲਦਾ ਉਹ ਇਹ ਹੈ ਕਿ ਕਿਸਾਨ ਆਪਣੀ ਮਨਮਰਜ਼ੀ ਦੀ ਫਸਲ ਬੀਜ ਹੀ ਨਹੀਂ ਸਕਦਾ। ਕਿਉਂ? ਕਿਉਂਕਿ ਜੇ ਕਿਸਾਨ ਆਲੂ ਬੀਜ ਲੈਂਦਾ ਹੈ ਪਰ ਹਕੂਮਤੀ ਲਾਣਾ ਉਸਦਾ ਸਮਰਥਨ ਮੁੱਲ ਹੀ ਤਹਿ ਨਹੀਂ ਕਰਦਾ ਅਤੇ ਉਸਨੂੰ ਖਰੀਦਦਾ ਹੀ ਨਹੀਂ ਜਾਂ ਐਵੇਂ ਕੌਡੀਆਂ ਦੇ ਭਾਅ ਖਰੀਦਦਾ ਹੈ ਤਾਂ ਕਿਸਾਨ ਦੀ ਪੈਦਾ ਕੀਤੀ ਫਸਲ ਐਵੇਂ ਖੂਹ ਖਾਤੇ ਹੀ ਪੈ ਜਾਵੇਗੀ ਤੇ ਜਿਹੜਾ ਉਸਤੇ ਖਰਚਾ ਹੋਇਆ ਉਹ ਸਿਰ ਟੁੱਟ ਜਾਵੇਗਾ। ਇਸ ਲਈ ਇਹ ਗੱਲ ਕਿ ਕਿਸਾਨ, ਭਾਵੇਂ ਦੇਖਣ ਨੂੰ ਇਉਂ ਲੱਗੇ, ਕਿ ਮਨਮਰਜ਼ੀ ਦੀ ਫਸਲ ਬੀਜ ਤੇ ਪੈਦਾ ਕਰ ਸਕਦਾ ਹੈ, ਅਸਲ ਵਿਚ ਹੈ ਇਹ ਵੀ ਇੱਕ ਭਰਮ ਹੀ। ਇਹ ਵੀ ਹਕੂਮਤੀ ਲਾਣੇ ਦੇ ਸਿਰ ਤੇ ਹੈ ਕਿ ਉਹ ਕਿਹੜੀ ਫਸਲ ਦੀ ਪੈਦਾਵਾਰ ਕਰਾਉਣੀ ਚਾਹੁੰਦਾ ਹੈ। ਸੋ ਕਿਸਾਨ ਆਪਣੀ ਜ਼ਮੀਨ ਦਾ ਮਾਲਕ ਹੁੰਦਾ ਹੋਇਆ ਵੀ ਅਸਲ'ਚ ਮਾਲਕ ਨਹੀਂ ਰਹਿ ਜਾਂਦਾ। ਇਹੀ ਅਸੂਲ ਦੂਸਰੇ ਕਿਰਤੀ, ਮਜ਼ਦੂਰਾਂ, ਮੁਲਾਜ਼ਮਾਂ ਆਦਿ ਤੇ ਲਾਗੂ ਹੁੰਦਾ ਹੈ। ਬੱਸ ਇਸ ਸਾਰੇ ਗੋਰਖ-ਧੰਦੇ ਨੂੰ ਹੀ ਪੈਦਾਵਾਰੀ ਸਾਧਨ, ਪੈਦਾਵਾਰ ਦਾ ਢੰਗ, ਪੈਦਾਵਾਰ ਦੀ ਵੰਡ-ਵੰਡਾਈ ਕਿਹਾ ਜਾਂਦਾ ਹੈ ਅਤੇ ਇਸ ਵਿਚ ਜੇ ਆਪਾਂ ਸਿਆਸੀ ਤਾਣੇ-ਬਾਣੇ ਨੂੰ ਜੋੜ ਲਈਏ ਤਾਂ ਇਹ ਸਮਾਜਕ-ਪ੍ਰਬੰਧ ਕਹਾਉਂਦਾ ਹੈ। ਇਸਤੇ ਜਿਹੜਾ ਵੀ ਕਾਬਜ਼ ਹੁੰਦਾ ਹੈ ਕਿਰਤ ਦੇ ਫਲ ਦੀ ਲੁੱਟ ਉਹੀ ਲੁੱਟਦਾ ਹੈ, ਉਸੇ ਦੀਆਂ ਤਜੌਰੀਆਂ ਭਰਦੀਆਂ ਜਾਂਦੀਆਂ ਹਨ। ਸਾਡੇ ਦੇਸ਼ ਅੰਦਰ ਸਮਾਜਕ-ਪ੍ਰਬੰਧ ਤੇ ਕੁੱਝ ਕੁ ਮੁੱਠੀ ਭਰ ਲੋਕਾਂ ਦਾ ਇੱਕ ਵਰਗ (ਦੇਸੀ ਤੇ ਵਿਦੇਸ਼ੀ) ਕਾਬਜ਼ ਹੋਣ ਕਰਕੇ ਅੰਨੀ ਲੁੱਟ ਰਾਹੀਂ ਆਪਣੀਆਂ ਤਜੌਰੀਆਂ ਭਰੀ ਜਾ ਰਿਹਾ ਹੈ ਤੇ ਜਨਤਾ ਨੰਗ ਦੀ ਨੰਗ ਹੀ ਰਹਿ ਰਹੀ ਹੈ। ਤਾਂਹੀਓਂ ਸਾਡੇ ਸਮਾਜ ਨੂੰ ਲੁੱਟ ਤੇ ਆਧਾਰਤ ਜਾਂ ਉਸਰਿਆ ਸਮਾਜਕ-ਪ੍ਰਬੰਧ ਕਿਹਾ ਜਾਂਦਾ ਹੈ।

ਹੁਣ, ਜਿਵੇਂ ਆਪਾਂ ਉਪਰ ਜ਼ਿਕਰ ਕੀਤਾ ਹੈ, ਆਹ ਬਹੁਕੌਮੀ ਕਾਰਪੋਰੇਸ਼ਨਾਂ ਸਾਡੇ ਦੇਸ਼ ਦੇ ਲੁਟੇਰੇ ਵਰਗ ਨਾਲ ਮਿਲਕੇ ਇੱਥੇ ਆਕੇ ਆਪਣੀ ਸਿੱਧੀ ਲੁੱਟ ਤੇ ਸਾਡੀ ਗੁਲਾਮੀ ਦਾ ਆਧਾਰ ਤਿਆਰ ਕਰ ਰਹੀਆਂ ਹਨ। ਦੇਸੀ ਲਾਣਾ ਇਨ੍ਹਾਂ ਨਾਲ ਕਿਵੇਂ ਮਿਲਿਆ ਹੋਇਆ ਹੈ ਇਸਦੀ ਬੜੀ ਠੋਕਵੀਂ ਮਿਸਾਲ ਭਾਜਪਾ ਅਤੇ ਕਾਂਗਰਸ ਪਾਰਟੀਆਂ ਤੋਂ ਦੇਖੀ ਜਾ ਸਕਦੀ ਹੈ। ਇੱਕ ਦੂਜੇ ਦੀਆਂ ਗਲ-ਵੱਢਵੀਆਂ ਵਿਰੋਧੀ (ਲੁੱਟ ਦੇ ਹਿੱਸੇ ਨੂੰ ਵੱਧ ਤੋਂ ਵੱਧ ਹਾਸਲ ਕਰਨ ਲਈ) ਹੋਣ ਦੇ ਬਾਵਜੂਦ ਇਨ੍ਹਾਂ ਦੋਨਾਂ ਨੇ ਗੈਟ ਸਮਝੌਤੇ ਰਾਹੀਂ ਬਹੁਕੌਮੀ ਕਾਰਪੋਰੇਸ਼ਨਾਂ ਦੀ ਆਮਦ ਲਈ ਇੰਡੀਆ ਗੇਟ ਨੂੰ 'ਸਵਾਗਤਮ ਗੇਟ' ਬਣਾਕੇ ਸਜਾ ਦਿੱਤਾ ਹੈ। ਜਿਸਦਾ ਮਤਲਬ ਇਹ ਹੀ ਬਣਦਾ ਹੈ ਕਿ ਇਹ ਆਰਥਕ ਨੀਤੀਆਂ ਤੇ ਇੱਕਮਤ ਹਨ। ਤੇ ਆਪਾਂ ਉਪਰ ਦੇਖਿਆ ਹੀ ਹੈ ਕਿ ਦੇਸ਼ ਦੇ ਵਿਕਾਸ ਜਾਂ ਵਿਨਾਸ਼ ਦਾ ਸਵਾਲ ਆਰਥਕਤਾ ਨਾਲ ਜੁੜਿਆ ਸਵਾਲ ਹੀ ਹੁੰਦਾ ਹੈ; ਹਾਂ, ਇਹ ਗੱਲ ਠੀਕ ਹੈ ਕਿ ਭਾਰੂ ਸਿਆਸਤ ਹੀ ਇਸਦੀ ਦਿਸ਼ਾ ਤਹਿ ਕਰਦੀ ਹੈ। ਸੋ ਅੱਜ ਦਾ ਭਾਰੂ ਲਾਣਾ, ਭਾਵੇਂ ਆਪੋ ਵਿਚ ਲੜਦਾ ਦਿਖਾਈ ਦੇਵੇ, ਪਰ ਇਹ ਸਾਰੇ ਦਾ ਸਾਰਾ ਇਸੇ ਲੋਕ-ਵਿਰੋਧੀ ਸਮਾਜਕ-ਪ੍ਰਬੰਧ ਨੂੰ ਬਣਾਈ ਰੱਖਣ ਤੇ ਇੱਕਮਤ ਹੈ।

**ਨਿਚੋੜ:** *ਸਾਲ 2002 ਦੀ ਕੁੱਖ 'ਚੋਂ ਸਾਲ 2003 ਦਾ ਪਹੁ-ਫੁਟਾਲਾ ਹੋ ਗਿਆ ਹੈ ਅਤੇ ਇਸ ਵਿਚੋਂ ਸਾਡੀ ਜਨਤਾ ਲਈ ਚੁਣੌਤੀਆਂ ਦੀਆਂ ਦੋ ਝਲਕਾਂ ਸਾਫ ਝਲਕ ਰਹੀਆਂ ਹਨ:- ਪਹਿਲਾਂ ਵੀ ਤਰ੍ਹਾਂ ਸਿੱਧੇ ਗੁਲਾਮ ਬਣਨਾ ਜਾਂ ਸਮੇਂ ਦੇ ਹਾਕਮਾਂ ਨੂੰ ਦੇਸ਼ ਵੇਚਣ ਤੋਂ ਵਰਜਣ ਦੇ ਨਾਲ ਨਾਲ ਇਹ ਲੁਟੇਰਾ ਸਮਾਜਕ-ਪ੍ਰਬੰਧ ਉਖਾੜਕੇ ਨਵਾਂ ਬਰਾਬਰੀ ਵਾਲਾ ਨਿਆਂਸੰਗਤ ਸਮਾਜ ਉਸਾਰਨ ਲਈ ਕੋਈ ਇਹੋ ਜਿਹੀ ਜੁਗਤ ਕੱਢਣਾ ਜਿਸ ਨਾਲ ਲੋਕਾਂ ਦੀ ਕਿਰਤ ਉਨ੍ਹਾਂ ਦੇ ਆਪਣੇ ਕੋਲ ਰਹੇ ਤੇ ਉਹਨਾਂ ਦੇ ਜੀਵਨ 'ਚ ਖੁਸ਼ੀਆਂ ਦਾ ਖੇੜਾ ਆਵੇ। ਇਹਨਾਂ ਚੁਣੌਤੀਆਂ ਦਾ ਡਟਕੇ ਮੁਕਾਬਲਾ ਕਰਨਾ ਹੀ 2003 ਸਾਲ ਦੇ ਪਹੁ-ਫੁਟਾਲੇ ਨੂੰ ਸਹੀ ਸਮਝਣਾ ਹੈ, ਸਮੇਂ ਦੀ ਤਬਦੀਲੀ ਦੇ ਨਿਯਮ ਨੂੰ ਸਮਝਣਾ ਹੈ। ਯੂਨਾਨੀ ਫਲਾਸਫਰ ਹੇਰਾਕਲਾਈਟਸ ਦਾ ਕਥਨ ਇੱਥੇ ਬਹੁਤ ਢੁੱਕਵਾਂ ਹੈ ਕਿ "ਇੱਕ ਸਮੇਂ ਦੀ ਤਬਦੀਲੀ ਤੋਂ ਬਿਨਾਂ ਇੱਥੇ ਕੋਈ ਚੀਜ਼ ਸਥਾਈ ਨਹੀਂ ਹੈ।"*



ਚਲੰਤ ਮਸਲੇ:

# ਸਮਾਜ ਨੂੰ ਲੱਗੀ ਸਿਉਂਕ

ਸਾਡਾ ਦੇਸ਼ ਬੜੇ ਨਾਜ਼ਕ ਦੌਰ 'ਚੋਂ ਗੁਜ਼ਰ ਰਿਹਾ ਹੈ। 50 ਸਾਲਾਂ ਦੌਰਾਨ ਭਾਰਤ ਦੇ ਵਿਸ਼ਾਲ ਜਨਸਮੂਹ ਦੀਆਂ ਬੁਨਿਆਦੀ ਸਮੱਸਿਆਵਾਂ ਹੱਲ ਨਹੀਂ ਹੋਈਆਂ। ਰਾਜ ਭਾਗ ਕਰ ਰਹੇ ਲੋਕਾਂ ਕੋਲ ਇਨ੍ਹਾਂ ਦੇ ਹੱਲ ਲੱਭਣ ਲਈ ਕੋਈ ਦਿਲਚੱਸਪੀ ਨਹੀਂ ਹੈ। ਲੋਕ ਮਨ ਪੀੜਾ ਦਾ ਭੰਨਿਆ ਹੋਇਆ ਕਰਾਹ ਰਿਹਾ ਹੈ। ਬੁਰੀ ਤਰ੍ਹਾਂ ਟੁੱਟੀ ਮਾਨਸਿਕਤਾ ਨੂੰ ਕੈਸ਼ ਕਰਨ ਲਈ ਤਰ੍ਹਾਂ ਤਰ੍ਹਾਂ ਦੇ ਧਾਰਮਿਕ ਪ੍ਰਚਾਰਕ ਪੈਦਾ ਹੋ ਰਹੇ ਹਨ! ਇਕ ਪਾਸੇ ਇਹ ਮਨੁੱਖੀ ਪ੍ਰੇਮ ਦਾ ਐਲਾਨ ਕਰਦੇ ਹਨ, ਦੂਜੇ ਪਾਸੇ ਇਨ੍ਹਾਂ ਦੇ ਆਲੇ ਦੁਆਲੇ ਬੰਦੂਕਧਾਰੀਆਂ ਦਾ ਪਹਿਰਾ ਹੈ। ਇਸ ਲੋਕ 'ਚ ਚੀਜ਼ਾਂ ਅਤੇ ਅਕਲ ਪੱਖੋਂ ਥੁੜੇ ਲੋਕਾਂ ਦਾ ਝੂਠਾ ਢਾਰਸ ਬਣਾਉਂਦੇ ਹਨ ਅਤੇ ਦੂਜੇ ਲੋਕ 'ਚ ਸੁਰਗਾਂ ਦੇ ਲਾਰੇ ਲਾਉਂਦੇ ਹਨ। ਇਹ ਆਪਣੇ ਆਪਨੂੰ ਸਾਰੇ 'ਸੱਚ' ਦੇ ਜਾਣੂ ਤੇ ਮਾਲਕ ਸਮਝਦੇ ਹਨ ਅਤੇ ਦੂਸਰਿਆਂ ਦੇ ਸੱਚ ਅਤੇ ਸੱਚ ਬੋਲਣ ਦੇ ਹੱਕ ਨੂੰ ਨਕਾਰਦੇ ਹਨ। ਇਸੇ ਤਰ੍ਹਾਂ ਦਾ ਵਰਤਾਰਾ "ਪੂਰੇ ਸੱਚ" ਦੇ ਸੰਪਾਦਕ ਛਤਰਪਤੀ ਦੀ ਹੱਤਿਆ ਰਾਹੀਂ ਉਜਾਗਰ ਹੁੰਦਾ ਹੈ। ਡੇਰਾ ਸੱਚਾ ਸੌਦਾ ਦੇ ਸੰਚਾਲਕਾਂ ਦੇ ਰਵਈਏ ਨਾਲ ਸਬੰਧਤ ਕੁੱਝ ਤੱਥਾਂ ਤੇ ਨਜ਼ਰ ਮਾਰੀਏ ਤਾਂ ਕਈ ਵਿਰੋਧਾ ਭਾਸ ਸਾਹਮਣੇ ਆਉਂਦੇ ਹਨ। ਉਤਰੀ ਭਾਰਤ 'ਚ ਵੰਡੀ ਗਈ ਇਕ ਗੁਮਨਾਮ ਚਿੱਠੀ ਨੂੰ ਪੜਦਿਆਂ, ਸੁਣਦਿਆਂ ਤੇ ਖਾਸ ਤੌਰ 'ਤੇ ਫੋਟੋਸਟੈਟ ਕਰਨ ਵਾਲਿਆਂ, ਪੱਤਰਕਾਰਾਂ ਤੇ ਤਰਕਸ਼ੀਲਾਂ ਨੂੰ ਇਸ ਡੇਰੇ ਦੇ ਕੁੱਝ ਪੈਰੋਕਾਰਾਂ ਦੇ ਕਹਿਰ ਦਾ ਸ਼ਿਕਾਰ ਹੋਣਾ ਪਿਆ। ਜਿਸ ਬਾਰੇ ਡੇਰੇ ਦੇ ਪ੍ਰਬੰਧਕਾਂ ਦਾ ਪਲ ਪਲ ਬਦਲਦਾ ਰਵਈਆ ਦੇਖਣ ਯੋਗ ਹੈ। ਛਤਰਪਤੀ ਦੇ ਕਤਲ 'ਚ ਨਾਮਜ਼ਦ ਦੋਸ਼ੀ ਕ੍ਰਿਸ਼ਨ ਕੁਮਾਰ ਦੇ ਨਾਂ ਦੇ ਅਖਬਾਰਾਂ 'ਚ ਬਿਆਨ ਆਏ ਕਿ ਡੇਰਾ ਇਨ੍ਹਾਂ ਕੁੱਟਾਂ ਮਾਰਾਂ ਨਾਲ ਕੋਈ ਸਬੰਧ ਨਹੀਂ ਰਖਦਾ ਤੇ ਡੇਰਾ ਇਨ੍ਹਾਂ ਦੀ ਨਿਖੇਧੀ ਕਰਦਾ ਹੈ। ਇਹ ਵੀ ਕਿਹਾ ਗਿਆ ਕਿ ਡੇਰਾ ਇੱਕ ਖੁੱਲੀ ਕਿਤਾਬ ਹੈ ਤੇ ਹਮੇਸ਼ਾ ਪ੍ਰੇਮ ਦਾ ਸੰਦੇਸ਼ ਦਿੰਦਾ ਹੈ। ਇਸਤੋਂ ਬਾਅਦ ਛਤਰਪਤੀ ਤੇ ਜਾਨ ਲੇਵਾ ਹਮਲਾ ਕੀਤਾ ਜਾਂਦਾ ਹੈ। ਦੋਸ਼ੀ ਮੌਕੇ 'ਤੇ ਫੜੇ ਜਾਂਦੇ ਹਨ ਜੋ ਹਮਲੇ ਦੀ ਸਾਜਸ਼ ਲਈ ਕ੍ਰਿਸ਼ਨ ਲਾਲ ਦਾ ਨਾਮ ਲੈਂਦੇ ਹਨ, ਫਿਰ ਡੇਰੇ ਵੱਲੋਂ ਬਿਆਨ ਆਉਂਦਾ ਹੈ ਕਿ ਕ੍ਰਿਸ਼ਨ ਲਾਲ ਦਾ ਹਮਲਾਆਵਰਾਂ ਨਾਲ ਕੋਈ ਸਬੰਧ ਨਹੀਂ ਅਤੇ ਡੇਰਾ ਇਨ੍ਹਾਂ ਘਟਨਾਵਾਂ ਦੀ ਨਿੰਦਾ ਕਰਦਾ ਹੈ। ਇਸੇ ਤਰ੍ਹਾਂ ਸੀ.ਬੀ.ਆਈ. ਪੜਤਾਲ ਬਾਰੇ ਪੈਂਤੜੇ ਬਦਲੇ ਜਾਂਦੇ ਹਨ। ਪਹਿਲਾਂ ਜਾਂਚ ਦਾ ਸਵਾਗਤ ਕੀਤਾ ਜਾਂਦਾ ਹੈ, ਜਾਂਚ 'ਚ ਸਹਿਯੋਗਦੇਣ ਦੇ ਬਿਆਨ ਆਉਂਦੇ ਹਨ ਫਿਰ ਡੇਰੇ ਦੀਆਂ ਸਾਧਵੀਆਂ ਤੋਂ ਰਿੱਟ ਕਰਵਾਈ ਜਾਂਦੀ ਹੈ ਕਿ ਜਾਂਚ ਕਿਸੇ ਹੋਰ ਏਜੰਸੀ ਤੋਂ ਹੋਵੇ ਜੋ ਪੰਜਾਬ ਤੇ ਹਰਿਆਣਾ ਹਾਈ ਕੋਰਟ ਰੱਦ ਕਰ ਦਿੰਦੀ ਹੈ। ਇਨ੍ਹਾਂ ਗੱਲਾਂ ਦਾ ਡੇਰੇ ਦੇ ਖੁੱਲੀ ਕਿਤਾਬ ਹੋਣ ਅਤੇ ਪ੍ਰਚਾਰੇ ਜਾਂਦੇ ਪ੍ਰੇਮ ਦੇ ਸੰਦੇਸ਼ ਨਾਲ ਕਿਹੋ ਜਿਹਾ ਸਬੰਧ ਬਣਦਾ ਹੈ, ਇਨ੍ਹਾਂ ਸਵਾਲਾਂ ਨੂੰ ਸੰਬੋਧਨ ਸਮਕਾਲੀ ਅਖਬਾਰਾਂ ਦੀਆਂ ਕੁੱਝ ਟਿੱਪਣੀਆਂ ਪਾਠਕਾਂ ਲਈ ਹਾਜ਼ਰ ਹਨ।...ਅਦਾਰਾ

---

ਪਾਠਕ ਜਾਣਦੇ ਹਨ ਕਿ 1998 ਤੱਕ ਕਿਸੇ ਵੀ ਪੱਤਰਕਾਰ ਜਾਂ ਲੇਖਕ ਨੇ 'ਸੱਚੇ ਸੌਦੇ' ਵਾਲਿਆਂ ਵਿਰੁੱਧ ਕਲਮ ਨਹੀਂ ਸੀ ਚੁੱਕੀ ਤੇ ਉਸ ਵਕਤ ਘਟਨਾਵਾਂ ਦੇ ਵਹਿਣ ਨੂੰ ਨੋਟ ਕਰਦੇ ਹੋਏ ਸਭ ਤੋਂ ਪਹਿਲਾਂ ਤਿੱਖੀ ਨੁਕਤਾਚੀਨੀ ਅਸਾਂ ਹੀ ਕੀਤੀ ਸੀ। ਉਸ ਲਿਖਤ ਦੀਆਂ ਫੋਟੋ ਕਾਪੀਆਂ ਹਜ਼ਾਰਾਂ ਦੀ ਗਿਣਤੀ ਵਿਚ ਉਸ ਡੇਰੇ ਦੇ ਪ੍ਰਭਾਵ ਵਾਲੇ ਜ਼ਿਲ੍ਹਿਆਂ ਵਿਚ ਆਪ-ਮੁਹਾਰੇ ਘਰੋ-ਘਰੀ ਵੰਡੀਆਂ ਗਈਆਂ ਸਨ। ਉਸ ਪਿੱਛੋਂ ਡੇਰੇ ਦੀ ਮੋਹਰੀ ਪੰਚਾਇਤ ਦੇ ਕੁਝ ਮੈਂਬਰ ਸਾਡੇ ਦਫਤਰ ਆਏ ਤੇ ਲੰਮੀ ਬਹਿਸ ਪਿੱਛੋਂ ਇਹ ਮੰਨ ਕੇ ਗਏ ਸਨ ਕਿ ਡੇਰੇ ਨਾਲ ਜੁੜੇ ਕੁਝ ਲੋਕ ਜੋ ਕੁਝ ਮਾੜਾ ਕਰਦੇ ਹਨ, ਉਸ ਦਾ ਅਸਰ ਡੇਰੇ 'ਤੇ ਪੈਂਦਾ ਹੈ ਤੇ ਅਸੀਂ ਇਸ ਨੂੰ ਰੋਕਾਂਗੇ। ਸਮੇਂ ਨੇ ਸਾਬਤ ਕੀਤਾ ਹੈ ਕਿ ਇਸ ਡੇਰੇ ਵਿਚ ਕੋਈ ਸੁਧਾਰ ਆਉਣ ਦੀ ਥਾਂ ਹੋਰ ਵਿਗਾੜ ਪੈਦਾ ਹੁੰਦੇ ਗਏ।

ਥੋੜਾ ਚਿਰ ਢੱਕੀ ਰਿੱਝਦੀ ਰਹੀ, ਪਰ ਅੰਤ ਨੂੰ ਇਕ ਗੁਮਨਾਮ ਚਿੱਠੀ ਨੇ ਸ਼ਾਂਤ ਪਾਣੀਆਂ ਵਿਚ ਹਲਚਲ ਪੈਦਾ ਕਰ ਦਿੱਤੀ। ਉਹ ਚਿੱਠੀ ਕਈ ਥਾਵਾਂ ਉਤੇ ਫੋਟੋਸਟੈਟ ਹੋ ਕੇ ਵੰਡੀ ਗਈ ਤੇ ਪ੍ਰਤੀਕਰਮ ਵਜੋਂ ਡੇਰੇ ਦੇ ਪੈਰੋਕਾਰਾਂ ਨੇ ਚਿੱਠੀ ਵੰਡਣ ਵਾਲੇ ਲੋਕਾਂ, ਜਾਂ ਜਿਨ੍ਹਾਂ ਉਤੇ ਅਜਿਹਾ ਕਰਨ ਦਾ ਸਿਰਫ ਸ਼ੱਕ ਸੀ, ਦੀ ਮਾਰ-ਕੁਟਾਈ ਕੀਤੀ। ਜਦੋਂ ਬਾਘਾ ਪੁਰਾਣਾ ਵਿਚ ਉਨ੍ਹਾਂ ਨੇ ਸ਼ਰੇ-ਬਜ਼ਾਰ ਇਕ ਪੱਤਰਕਾਰ ਸਮੇਤ ਕੁਝ ਤਰਕਸ਼ੀਲਾਂ ਨੂੰ ਆਪਣਾ ਨਿਸ਼ਾਨਾ ਬਣਾਇਆ ਤਾਂ ਇਸ ਵਿਰੁੱਧ ਲਿਖਣ ਵਿਚ ਵੀ ਅਸੀਂ ਸਭ ਤੋਂ ਅੱਗੇ ਸਾਂ। ਅਫਸੋਸ ਤਾਂ ਇਸ ਗੱਲ ਦਾ ਹੈ ਕਿ ਉਸ ਘਟਨਾ ਵਿਰੁੱਧ ਪੱਤਰਕਾਰ ਭਾਈਚਾਰੇ ਨੇ ਉਸ ਤਿੱਖੇ ਰੋਸ ਦਾ ਪ੍ਰਗਟਾਵਾ ਵੀ ਨਹੀਂ ਸੀ ਕੀਤਾ, ਜਿਸ ਦਾ ਉਹ ਕਿਸੇ ਲੀਡਰ ਜਾਂ ਅਧਿਕਾਰੀ ਵੱਲੋਂ ਕਹੀ ਗਈ ਕਿਸੇ ਛੋਟੀ-ਮੋਟੀ ਕੌੜੀ ਗੱਲ ਬਦਲੇ ਆਮ ਕਰ ਦੇਂਦੇ ਹਨ, ਤੇ ਉਦੋਂ ਉਸ ਘਟਨਾ ਵਿਰੁੱਧ ਲਾਮਬੰਦੀ ਹੋ ਜਾਂਦੀ ਤਾਂ ਸਿਰਸੇ ਦੇ ਪੱਤਰਕਾਰ ਰਾਮ ਚੰਦਰ ਛਤਰਪਤੀ ਦੀ ਮੌਤ ਦੀ ਨੌਬਤ ਸ਼ਾਇਦ ਨਾ ਆਉਂਦੀ। ਆਖਰ ਇਸ ਮੌਤ ਦਾ ਆਧਾਰ ਵੀ ਤਾਂ ਉਹੋ ਚਿੱਠੀ ਬਣੀ ਹੈ, ਜਿਹੜੀ ਚਿੱਠੀ ਕਾਰਨ ਬਾਘੇ ਪੁਰਾਣੇ ਦੇ ਪੱਤਰਕਾਰ ਕੁੱਟੇ ਗਏ ਸਨ।

ਉਸ ਚਿੱਠੀ ਵਿਚ ਲਿਖਿਆ ਇਹ ਗਿਆ ਹੈ ਕਿ ਡੇਰੇ ਦਾ ਮੁਖੀ ਸੰਤ ਗੁਰਮੀਤ ਰਾਮ ਰਹੀਮ ਸਿੰਘ ਉਸ ਡੇਰੇ ਵਿਚ ਰਹਿੰਦੀਆਂ ਕੁਆਰੀਆਂ ਕੁੜੀਆਂ ਨੂੰ ਆਪਣੀ ਕਾਮ-ਵਾਸਨਾ ਦੀ ਪੂਰਤੀ ਲਈ ਵਰਤਦਾ ਹੈ। ਜੇ ਕੋਈ ਕੁੜੀ ਵਿਰੋਧ ਕਰਦੀ ਹੈ ਤਾਂ ਪਹਿਲਾਂ ਉਸ ਦੀ ਗੱਲ ਸ਼ਰਧਾ ਕਾਰਨ ਅੰਨ੍ਹੇ ਹੋਏ ਮਾਂ-ਬਾਪ ਹੀ ਨਹੀਂ ਮੰਨਦੇ ਤੇ ਜੇ ਉਹ ਵੀ ਮੰਨ ਲੈਣ ਤਾਂ ਡੇਰੇ ਦੇ ਸੰਚਾਲਕ ਉਸ ਪਰਵਾਰ ਦੀ ਏਨੀ ਦੁਰਗਤ ਕਰਦੇ ਹਨ ਕਿ ਅੱਗੇ ਤੋਂ ਕੋਈ ਹੋਰ ਅਜਿਹਾ ਹੌਂਸਲਾ ਹੀ ਨਾ ਕਰੇ। ਉਸ ਚਿੱਠੀ ਵਿਚ ਅਜਿਹੀਆਂ ਕੁਝ ਮਿਸਾਲਾਂ ਵੀ ਦਰਜ ਹਨ ਤੇ ਇਹ ਵੀ ਕਿ ਜੇ ਡਾਕਟਰੀ ਜਾਂਚ ਕਰਵਾਈ ਜਾਵੇ ਤਾਂ ਭੇਦ ਖੁੱਲ ਜਾਵੇਗਾ ਕਿ ਉਸ ਡੇਰੇ ਵਿਚ ਰਹਿੰਦੀਆਂ ਕੁਆਰੀਆਂ ਕੁੜੀਆਂ ਦੀ ਜਿਸਮਾਨੀ ਸਥਿਤੀ ਹੁਣ ਕੀ ਹੈ।

ਜੇ ਮਨ ਵਿਚ ਚੋਰ ਨਾ ਹੁੰਦਾ ਤਾਂ ਡੇਰੇ ਵਾਲਿਆਂ ਨੂੰ ਖੁਦ ਹੀ ਇਸ ਮਾਮਲੇ ਦੀ ਜਾਂਚ ਦੀ ਪੇਸ਼ਕਸ਼ ਕਰ ਦੇਣੀ ਚਾਹੀਦੀ ਸੀ ਤਾਂਕਿ ਦੁੱਧ ਦਾ ਦੁੱਧ ਤੇ ਪਾਣੀ ਦਾ ਪਾਣੀ ਨਿਤਾਰਿਆ ਜਾਂਦਾ। ਪਰ ਉਹ ਇਸ ਦੀ ਥਾਂ ਉਲਟੇ ਪਾਸੇ ਤੁਰ ਪਏ। ਦਲੀਲ ਦੀ ਬਜਾਏ ਦਬਕਾੜੇ ਦੇ ਰਾਹੇ ਪੈ ਗਏ। ਜਿੱਥੇ ਕਿਸੇ ਨੇ ਕਿੰਤੂ-ਪ੍ਰੰਤੂ ਕੀਤਾ, ਉਸ ਦੀ ਖੜਕੈਂਤੀ ਕਰ ਦਿੱਤੀ, ਤਾਂ ਕਿ ਬਾਕੀਆਂ ਨੂੰ ਕੰਨ ਹੋ

ਜਾਣ ਤੇ ਕੋਈ ਉਨ੍ਹਾਂ ਵਿਰੁੱਧ ਕੁਝ ਕਹਿਣ ਸੁਣਨ ਦੀ ਜੁਰਅਤ ਹੀ ਨਾ ਕਰੇ।

ਇਹ ਮਾਮਲਾ ਹਾਈਕੋਰਟ ਤੱਕ ਪਹੁੰਚਿਆ ਤੇ ਉਥੋਂ ਇਸ ਦੀ ਜਾਂਚ ਦੇ ਹੁਕਮ ਹੋ ਗਏ। ਜਾਂਚ ਵੀ ਇੱਕ ਨਹੀਂ, ਸਗੋਂ ਹੁਣ ਦੋ ਕੇਸਾਂ ਵਿਚ ਚੱਲ ਪਈ ਹੈ। ਇੱਕ ਕੇਸ ਤਾਂ ਉਸ ਕੁੜੀ ਦੀ ਚਿੱਠੀ ਵਿਚ ਲਿਖੇ ਤੱਥਾਂ ਬਾਰੇ ਹੈ ਤੇ ਦੂਜਾ ਇਕ ਕਤਲ ਦੇ ਕੇਸ ਬਾਰੇ। ਸਬੰਧਤ ਪਰਿਵਾਰ ਵਾਲੇ ਹੀ ਦੋਸ਼ ਨਹੀਂ ਲਾ ਰਹੇ, ਲੋਕਾਂ ਵਿਚ ਵੀ ਚਰਚਾ ਹੈ ਕਿ ਉਹ ਕਤਲ ਡੇਰੇ ਵਾਲਿਆਂ ਵੱਲੋਂ ਕਰਵਾਇਆ ਗਿਆ ਹੋ ਸਕਦਾ ਹੈ। ਇਹ ਅਤੇ ਇਸੇ ਕਿਸਮ ਦੀਆਂ ਹੋਰ ਰਿਪੋਰਟਾਂ ਪੱਤਰਕਾਰ ਰਾਮ ਚੰਦਰ ਛਤਰਪਤੀ ਨੇ ਆਪਣੇ ਅਖ਼ਬਾਰ 'ਪੂਰਾ ਸੱਚ' ਵਿਚ ਛਾਪੀਆਂ, ਜਿਨ੍ਹਾਂ ਤੇ ਡੇਰਾ 'ਸੱਚਾ ਸੌਦਾ' ਵਾਲੇ ਕੌੜ ਖਾਂਦੇ ਸਨ। ਇਕ ਦਿਨ ਕੁਝ ਬੰਦਿਆਂ ਨੇ ਛਤਰਪਤੀ ਉਤੇ ਜਾਨ-ਲੇਵਾ ਹਮਲਾ ਕੀਤਾ। ਹਮਲਾਵਰਾਂ 'ਚੋਂ ਇਕ ਜਣਾ ਮੌਕੇ ਉਤੇ ਫੜ ਲਿਆ ਗਿਆ। ਫੜੇ ਗਏ ਬੰਦੇ ਦੇ ਮੋਬਾਈਲ ਫੋਨ ਤੋਂ ਡੇਰੇ ਅੰਦਰਲੇ ਸਰਪ੍ਰਸਤਾਂ ਨਾਲ ਗੱਲਾਂ ਹੁੰਦੀਆਂ ਰਹੀਆਂ ਸਨ, ਮਿੰਟ ਮਿੰਟ ਦੀ ਕਾਰਵਾਈ ਦੀ ਖ਼ਬਰ ਕੀਤੀ ਜਾਂਦੀ ਤੇ ਸਲਾਹ ਲਈ ਜਾਂਦੀ ਰਹੀ ਸੀ। ਉਸ ਨੇ ਇਹ ਵੀ ਦੱਸ ਦਿੱਤਾ ਕਿ ਹਥਿਆਰ ਵੀ ਡੇਰੇ ਦੇ ਅੰਦਰੋਂ ਹੀ ਦਿੱਤੇ ਗਏ ਸਨ ਅਤੇ ਸਾਜਿਸ਼ ਵੀ ਉਥੇ ਹੀ ਘੜੀ ਗਈ ਸੀ। ਕਈ ਦਿਨ ਹਸਪਤਾਲ ਰਹਿਣ ਮਗਰੋਂ ਛਤਰਪਤੀ ਜੀ ਦਾ ਦਿਹਾਂਤ ਹੋ ਗਿਆ ਹੈ। ਉਨ੍ਹਾਂ ਦੀ ਮੌਤ ਸਧਾਰਨ ਮੌਤ ਨਹੀਂ, ਕਲਮ ਦੀ ਅਜ਼ਾਦੀ ਲਈ ਦਿੱਤੀ ਗਈ ਕੁਰਬਾਨੀ ਹੈ।

ਪਰ ਮਾਮਲਾ ਨਿਰੇ 'ਸੱਚੇ ਸੌਦੇ' ਵਾਲਿਆਂ ਦਾ ਤਾਂ ਨਹੀਂ। ਭਨਿਆਰਾਂ ਵਾਲਾ ਪਿਆਰਾ ਸਿੰਘ ਦੇ ਚੇਲੇ ਵੀ ਆਪਣੇ ਪ੍ਰਭਾਵ ਹੇਠਲੇ ਇਲਾਕੇ ਵਿਚ ਹਰ ਕਿਸਮ ਦੀ ਗੁੰਡਾਗਰਦੀ ਕਰਦੇ ਸਨ। ਉਨ੍ਹਾਂ ਦੀਆਂ ਗੱਡੀਆਂ ਦੇ ਰਾਹ ਵਿਚ ਆ ਜਾਣ ਵਾਲਿਆਂ ਨੂੰ ਕਹਿਰ ਦਾ ਸਾਹਮਣਾ ਕਰਨਾ ਪੈਂਦਾ ਸੀ। ਜਦੋਂ ਜਨਤਾ ਤਰਾਹ-ਤਰਾਹ ਕਰ ਰਹੀ ਸੀ, ਉਦੋਂ ਨੇਤਾ ਲੋਕ, ਪੁਲਸ ਅਫਸਰ ਤੇ ਸੈਸ਼ਨ ਜੱਜ ਤੱਕ ਉਹਦੇ ਚਰਨਾਂ ਵਿਚ ਬੈਠੇ ਹੁੰਦੇ ਸਨ।

ਨੂਰਮਹਿਲੀਏ ਦਿਵਿਆ ਜਯੋਤੀ ਜਾਗ੍ਰਤੀ ਸੰਸਥਾਨ ਵਾਲੇ ਬਾਬਾ ਆਸ਼ੂਤੋਸ਼ ਦੇ ਡੇਰੇ ਬਾਰੇ ਵੀ 'ਸੱਚੇ ਸੌਦੇ' ਵਾਲਿਆਂ ਜਿੰਨੇ ਕਿੱਸੇ ਸੁਣਨ ਨੂੰ ਮਿਲ ਰਹੇ ਹਨ। ਉਸ ਸੰਸਥਾ ਦੇ ਮੁੱਖ ਕੇਂਦਰ ਦੇ ਆਂਢ-ਗੁਆਂਢ ਰਹਿੰਦੇ ਲੋਕ ਜੋ ਕੁਝ ਦੱਸਦੇ ਹਨ, ਜੇ ਉਸ ਉਤੇ ਇਤਬਾਰ ਕੀਤਾ ਜਾਵੇ ਤਾਂ ਅਗਲਾ ਦਿਨ ਚੜ੍ਹਨੋਂ ਪਹਿਲਾਂ ਉਸ ਡੇਰੇ ਦੇ ਸੰਚਾਲਕਾਂ ਨੂੰ ਡੰਡਾ-ਡੇਰਾ ਚੁੱਕਣਾ ਪੈ ਸਕਦਾ ਹੈ।

ਢੱਕੀ ਮਕਸੂਦੜੇ ਵਾਲਾ ਬਾਬਾ ਦਰਸ਼ਨ ਸਿੰਘ ਹੈਲੀਕਾਪਟਰ ਉਤੇ ਚੜ੍ਹ ਕੇ ਅੰਮ੍ਰਿਤ ਪ੍ਰਚਾਰ ਕਰਨ ਜਾਂਦਾ ਹੁੰਦਾ ਸੀ। ਉਹ ਕਹਿੰਦਾ ਸੀ ਕਿ ਖ਼ਾਲਸੇ ਦੇ ਜਨਮ ਦੀ ਤਿੰਨ ਸੌਵੀਂ ਵਰ੍ਹੇਗੰਢ ਤੱਕ ਸਵਾ ਲੱਖ ਲੋਕਾਂ ਨੂੰ ਅੰਮ੍ਰਿਤ ਛਕਾਉਣਾ ਹੈ, ਪਰ ਉਹ ਘੜੀ ਆਉਣੋਂ ਪਹਿਲਾਂ ਹੀ ਵਿਵਾਦਾਂ ਵਿਚ ਘਿਰ ਗਿਆ।। ਪੂਰਾ ਪਿੰਡ ਮਕਸੂਦੜਾ ਇਕ ਪਾਸੇ ਤੇ ਬਾਹਰੋਂ ਆਏ ਬਾਲਕਿਆਂ ਬਲੀਆਂ ਨਾਲ ਖੜੋਤਾ ਬਾਬਾ ਦਰਸ਼ਨ ਸਿੰਘ ਇਕ ਪਾਸੇ। ਮਾਮਲਾ ਹਾਲੇ ਤੱਕ ਕਿਸੇ ।ਸਰੇ ਨਹੀਂ ਲੱਗਾ ਤੇ ਬਾਬਾ 'ਸੁਧਾਰ ਘਰ' ਦੀ ਦਾਲ ਪੀ ਕੇ ਵੀ ਸੁਧਰ ਨਹੀਂ ਸਕਿਆ।

ਮਾਲਵੇ ਵਿਚ ਇੱਕ ਨੌਜਵਾਨ ਬਾਬਾ ਅੱਜ ਕੱਲ੍ਹ ਦੋ-ਦੋ ਦਰਜਨ ਬੰਦੂਕਬਾਜ਼ਾਂ ਦੇ ਘੇਰੇ ਵਿਚ ਕਥਾ ਕਰਨ ਜਾਂਦਾ ਹੈ। ਉਸ ਬਾਰੇ ਵੀ ਕਈ ਚਰਚੇ ਚੱਲ ਰਹੇ ਹਨ। ਉਹਨੂੰ ਸਿਆਸੀ ਸਰਪ੍ਰਸਤੀ ਵਾਹਵਾ ਭਰਵੀਂ ਹੋਣ ਕਾਰਨ ਉਹਦੇ ਮੁਕਾਬਲੇ 'ਤੇ ਉਗਿਆ ਇਕ ਉਹਦੀ ਉਮਰ ਦਾ ਸਾਧ ਪਾਸੇ ਹਟ ਗਿਆ ਹੈ, ਜਾਂ ਹਟਾ ਦਿੱਤਾ ਗਿਆ ਹੈ, ਤੇ ਉਹਦੇ ਲਈ ਮੈਦਾਨ ਹੁਣ ਸਾਫ ਹੈ।

ਨਾਨਕਸਰੀ ਸੰਪਰਦਾ ਦੇ ਨਕੋਦਰ ਡੇਰੇ ਵਾਲੇ ਬਾਬਾ ਗੁਰਬਖਸ਼ ਸਿੰਘ ਲੱਡੂ ਬਾਰੇ ਜਦੋਂ ਸਾਰਾ ਚਿੱਠਾ ਲੋਕਾਂ ਸਾਹਮਣੇ ਪੇਸ਼ ਕਰ ਦਿੱਤਾ ਗਿਆ, ਤਾਂ ਹਰ ਕੋਈ ਦੰਗ ਰਹਿ ਗਿਆ ਸੀ। ਜੋ ਕੁਝ ਪੇਸ਼ ਹੋਇਆ, ਉਹ ਤਾਂ ਅੱਧ-ਪਚੱਧ ਵੀ ਨਹੀਂ ਸੀ, ਉਹਦੇ ਨਾਲੋਂ ਕਈ ਗੁਣਾਂ ਹਾਲੇ ਹੋਰ ਪੇਸ਼ ਕੀਤਾ ਜਾ ਸਕਦਾ ਹੈ। ਉਸ ਪਿੱਛੋਂ ਉਹਨੂੰ ਇਕ ਚੈਕ ਦੇ ਮਾਮਲੇ ਵਿਚ ਕੈਦ ਦੀ ਸਜ਼ਾ ਵੀ ਹੋ ਗਈ। ਅਦਾਲਤ ਤੋਂ ਬਾਹਰ ਆਉਂਦੇ ਤੇ ਮੂੰਹ ਲੁਕਾਉਂਦੇ ਬਾਬੇ ਦੀ ਫੋਟੋ ਖਿਚਦੇ ਪ੍ਰੈਸ ਫੋਟੋਗ੍ਰਾਫਰਾਂ ਨੂੰ ਧਮਕੀਆਂ ਵੀ ਦਿੱਤੀਆਂ ਗਈਆਂ ਤੇ ਉਸ ਦੇ ਇਕ ਚੇਲੇ ਨੇ ਤਾਂ ਉਨ੍ਹਾਂ ਉਤੇ ਗੱਡੀ ਚੜ੍ਹਾ ਦੇਣ ਦਾ ਦਬਕਾ ਵੀ ਮਾਰ ਛੱਡਿਆ। ਅੱਜ ਕੱਲ੍ਹ ਗੁਰਬਖਸ਼ ਸਿੰਘ ਨੂੰ ਨਾਨਕਸਰ ਸੰਪਰਦਾ ਦੇ ਮੁੱਖ ਡੇਰੇ ਦੇ ਪ੍ਰਬੰਧਕ ਤਾਂ ਨੇੜੇ ਨਹੀਂ ਲੱਗਣ ਦੇਂਦੇ, ਪਰ ਪ੍ਰਪੰਚ ਉਹਦਾ ਕਾਇਮ ਹੈ। ਉਹਦੇ ਉਤੇ ਵੀ ਆਪਣੇ ਇਕ ਸੇਵਕ ਨੂੰ ਵਿਦੇਸ਼ ਭੇਜ ਕੇ ਮਰਵਾ ਦੇਣ ਦੇ ਦੋਸ਼ ਲੱਗ ਚੁੱਕੇ ਹਨ।

ਇਸੇ ਸੰਪਰਦਾ ਦਾ ਇਕ ਹੋਰ ਬਾਬਾ ਅਮਰ ਸਿੰਘ ਬੜੂੰਦੀ ਵਾਲਾ ਵਿਦੇਸ਼ਾਂ ਵਿਚ ਠੱਗੀ ਤੇ ਜਾਅਲਸਾਜ਼ੀ ਦੇ ਅਨੇਕਾਂ ਮਾਮਲਿਆਂ ਵਿਚ ਸ਼ਾਮਲ ਹੈ। ਉਹਦੇ ਕਿੱਸੇ ਛਾਪੇ ਜਾਣ ਤਾਂ ਸ਼ਾਇਦ ਚੰਦਰਕਾਂਤਾ ਵਾਂਗ ਕਿਸ਼ਤਾਂ ਮੁਕਾਉਣੀਆਂ ਹੀ ਮੁਸ਼ਕਲ ਹੋ ਜਾਣ। ਮਾਲਵੇ ਦੀ ਰਾਜਸਥਾਨ ਨਾਲ ਲਗਦੀ ਨੁੱਕਰ ਵਿਚ ਹੁਣ ਇਕ ਸੱਪਾਂ ਵਾਲਾ ਬਾਬਾ ਫੜਿਆ ਗਿਆ ਹੈ। ਲੋਕਾਂ ਨੂੰ ਪੁੱਤਰਾਂ ਦੀ ਦਾਤ ਬਖਸ਼ਣ ਵਾਲੇ ਉਸ ਬਾਬੇ ਦੇ ਵੀ ਅਲਫ-ਲੈਲਾ ਵਰਗੇ ਕਿੱਸੇ ਸਾਹਮਣੇ ਆ ਰਹੇ ਹਨ।

ਇਹ ਸਾਰਾ ਕੁਝ ਕੀ ਹੋ ਰਿਹਾ ਹੈ? ਧਰਮ ਦੇ ਨਾਂਅ ਉਤੇ ਹੁੰਦੇ ਕੁਕਰਮ ਰੋਕਣ ਲਈ ਨਾ ਕੋਈ ਸਰਕਾਰ ਬਾਹਲੀ ਫਿਕਰਮੰਦ ਜਾਪਦੀ ਹੈ, ਨਾ ਧਾਰਮਿਕ ਲੀਡਰ। ਗੁਰੂ ਕੀਆਂ ਗੋਲਕਾਂ ਪਿੱਛੇ ਲੜ-ਲੜ ਮਰਨ ਵਾਲੇ ਅਕਾਲੀ ਲੀਡਰ ਪੰਥ ਲਈ ਜ਼ਿੰਦਗੀਆਂ ਵਾਰ ਦੇਣ ਦੇ ਦਾਅਵੇ ਕਰਦੇ ਹਨ, ਪਰ ਕਰਤੂਤਾਂ ਉਸ ਤੋਂ ਉਲਟ ਕਰੀ ਜਾਂਦੇ ਹਨ। ਸ਼੍ਰੋਮਣੀ ਕਮੇਟੀ ਦੇ ਫਿਰ ਪ੍ਰਧਾਨ ਚੁਣੇ ਗਏ ਪ੍ਰੋ.ਕ੍ਰਿਪਾਲ ਸਿੰਘ ਬਡੂੰਗਰ ਉਤੇ ਭਨਿਆਰਾਂ ਵਾਲੇ ਪਿਆਰਾ ਸਿੰਘ ਦਾ ਸੇਵਕ ਹੋਣ ਦਾ ਦੋਸ਼ ਲੱਗਦਾ ਹੈ। ਉਨ੍ਹਾਂ ਨਾਲ ਮੁੜ ਮੁੜ ਜੂਨੀਅਰ ਮੀਤ ਪ੍ਰਧਾਨ ਚੁਣੇ ਗਏ ਕੇਵਲ ਸਿੰਘ ਬਾਦਲ ਤੇ ਉਹਦੇ ਬਾਪ ਗੁਰਦੇਵ ਸਿੰਘ ਬਾਦਲ ਨੇ ਇਸੇ ਦੋਸ਼ ਵਿਚ ਅਕਾਲ ਤਖਤ ਤੋਂ ਮਿਲੀ ਸਜ਼ਾ ਭੁਗਤੀ ਹੋਈ ਹੈ। ਇਸੇ ਪਰਵਾਰ ਦੀ ਜਾਈ, ਕੇਵਲ ਸਿੰਘ ਦੀ ਭੈਣ, ਬਾਰੇ ਕਿਹਾ ਜਾਂਦਾ ਹੈ ਕਿ ਉਹ ਨੂਰਮਹਿਲੀਏ ਆਸ਼ੂਤੋਸ਼ ਮਹਾਰਾਜ ਦੀ ਚੇਲੀ ਹੈ। ਬਾਦਲ ਦਲ ਦੇ ਸਾਬਕਾ ਐਮ.ਪੀ. ਤੇ ਯੂਥ ਆਗੂ ਅਮਰੀਕ ਸਿੰਘ ਆਲੀਵਾਲ ਹੁਰੀਂ ਭਨਿਆਰਾਂ ਵਾਲੇ ਦੀਆਂ ਚੌਕੀਆਂ ਭਰਦੇ ਰਹੇ ਹਨ।

ਇਹਨਾਂ ਸਾਰਿਆਂ ਦੇ ਮੁਹਰੈਲ ਸ੍ਰ.ਪ੍ਰਕਾਸ਼ ਸਿੰਘ ਬਾਦਲ ਨੇ ਨਰਸਿਮਹਾ ਰਾਓ ਦੀ ਬੇੜੀ ਵਿਚ ਵੱਟੇ ਪਾਉਣ ਵਾਲੇ ਤਾਂਤਰਿਕ ਚੰਦਰਾਸਵਾਮੀ ਤੋਂ ਹਵਨ ਕਰਵਾਏ ਅਤੇ ਅਗਨ-ਕੁੰਡ ਵਿਚ ਆਹੂਤੀ ਪਾਈ ਹੋਈ ਹੈ। ਉਨ੍ਹਾਂ ਦੀ ਧਰਮ ਪਤਨੀ ਬੀਬੀ ਸੁਰਿੰਦਰ ਕੌਰ ਉਤੇ ਪਹਿਲਾਂ ਅੱਧੀ ਰਾਤ ਜਾ ਕੇ ਨਿਰੰਕਾਰੀ ਸੰਪਰਦਾ ਦੇ ਇਕ ਮੁਖੀ ਤੋਂ

....ਬਾਕੀ ਸਫਾ 31 'ਤੇ



# ਸਮਾਜਿਕ ਮਨੋਵਿਗਿਆਨ ਅਤੇ ਨਸ਼ੇ

ਬਲਵਿੰਦਰ ਬਰਨਾਲਾ

ਸਮਾਜ ਦਾ ਮਨੋਵਿਗ਼ਿਆਨ ਅਨੇਕਾਂ ਕਾਰਕਾਂ ਕਰਕੇ ਲਗਾਤਾਰ ਤਬਦੀਲੀ ਦੇ ਦੌਰ ਵਿਚੋਂ ਗੁਜਰਦਾ ਰਹਿੰਦਾ ਹੈ। ਕਿਸੇ ਵੀ ਸਮਾਜ ਦਾ ਸਭਿਆਚਾਰ ਸਥਿਰ ਨਹੀਂ ਰਹਿ ਸਕਦਾ। ਬਦਲਦੇ ਸਮਾਜਿਕ ਮਨੋਵਿਗਿਆਨ ਅਨੁਸਾਰ ਸਭਿਆਚਾਰ ਵੀ ਬਦਲਦਾ ਹੈ। ਕਿਸੇ ਵੀ ਸਭਿਆਚਾਰ ਵਿਚ ਪਾਇਆ ਜਾਂਦਾ ਰੂੜੀਵਾਦੀ ਤੱਥ ਸਮਾਜ ਨੂੰ ਉਸਦੀ ਵਰਤਮਾਨ ਹਾਲਤ ਵਿਚ ਰੱਖਣ ਦਾ ਯਤਨ ਕਰਦਾ ਹੈ। ਲੋਕਾਂ ਦੀ ਲਗਾਤਾਰ ਬਦਲਦੀ ਮਾਨਸਿਕਤਾ ਸਭਿਆਚਾਰਾਂ ਦੀਆਂ ਖੜੋਤਾਂ ਉਲੰਘਦੀ ਰਹਿੰਦੀ ਹੈ। ਮਾਰਕਸ ਦਾ ਕਥਨ ਹੈ ਕਿ ਆਰਥਿਕਤਾ ਕਿਸੇ ਵੀ ਸਮਾਜ ਦੀ ਚੂਲ ਹੁੰਦੀ ਹੈ। ਆਰਥਿਕ ਹਾਲਤਾਂ ਨੇ ਘਰ ਤੋਂ ਲੈ ਕੇ ਸਮਾਜ ਅਤੇ ਸਰਕਾਰਾਂ ਨੂੰ ਪ੍ਰਭਾਵਤ ਕਰਨਾ ਹੁੰਦਾ ਹੈ। ਆਰਥਿਕ ਹਾਲਤਾਂ ਸਮਾਜਿਕ ਹਾਲਤਾਂ ਨੂੰ ਪ੍ਰਭਾਵਤ ਕਰਦੀਆਂ ਹਨ ਜਿਸ ਨਾਲ ਸਮਾਜਿਕ ਸਭਿਆਚਾਰ ਅਤੇ ਸਮਾਜਿਕ ਮਨੋਵਿਗਿਆਨ ਵਿਚ ਭਾਰੀ ਉਥਲਪੁਥਲ ਹੁੰਦੀ ਹੈ। ਕੁਪੂ ਸਵਾਮੀ ਕਿਤੇ ਆਪਣਾ ਵਿਚਾਰ ਦਿੰਦਾ ਕਹਿੰਦਾ ਹੈ ਕਿ ਆਰਥਿਕਤਾ ਅਤੇ ਸਭਿਆਚਾਰ ਇਕ ਦੂਸਰੇ ਨੂੰ ਲਗਾਤਾਰ ਪ੍ਰਭਾਵਤ ਕਰਨ ਦਾ ਯਤਨ ਕਰਦੇ ਰਹਿੰਦੇ ਹਨ। ਉਸਨੇ ਧਰਮ ਦੇ ਰੋਲ ਸਬੰਧੀ ਕਿਹਾ ਕਿ ਮੁਲਕਾਂ ਦੀ ਆਰਥਿਕ ਤਰੱਕੀ ਨੂੰ ਧਰਮ ਵੀ ਪ੍ਰਭਾਵਤ ਕਰਦਾ ਹੈ। ਕਿਸ ਰੂਪ ਵਿਚ ਕਰਦਾ ਹੈ, ਇਹ ਸੁਆਲ ਕਿਸੇ ਲੰਬੀ ਬਹਿਸ ਦੀ ਮੰਗ ਕਰਦਾ ਹੈ। ਜੋ ਇੱਥੇ ਸੰਭਵ ਨਹੀਂ। ਆਰਥਿਕਤਾ ਤੋਂ ਬਾਅਦ ਜਿਹੜਾ ਹੋਰ ਬਹੁਤ ਹੀ ਮਹੱਤਵਪੂਰਨ ਪ੍ਰਭਾਵਸ਼ਾਲੀ ਕਾਰਕ ਹੈ, ਉਹ ਹੈ ਰਾਜਨੀਤਿਕ ਪ੍ਰਬੰਧ।

ਸਮਾਜ ਦੀ ਗਤੀਸ਼ੀਲਤਾ ਨੂੰ ਅਸੀਂ ਦੋ ਕਿਸਮ ਦੇ ਨਿਯਮਾਂ ਵਿਚ ਵਿਚਰਦਿਆਂ ਵੇਖ ਸਕਦੇ ਹਾਂ। ਰਵਾਇਤੀ ਭਾਵ ਅਸਥਾਈ ਨਿਯਮ ਅਤੇ ਪੂਰਨ ਕਾਨੂੰਨ ਦਾ ਰੂਪ ਧਾਰਨ ਕਰ ਚੁੱਕੇ ਨਿਯਮ। ਪਹਿਲੀ ਪ੍ਰਕਾਰ ਦੇ ਨਿਯਮਾਂ ਨੂੰ ਅਸੀਂ ਨੈਤਿਕਤਾ ਦੇ ਦਾਇਰੇ ਅਧੀਨ ਸਵੀਕਾਰ ਕਰਦੇ ਹਾਂ ਜਦੋਂ ਕਿ ਦੂਸਰੇ ਨੂੰ ਅਸੀਂ ਕਿਸੇ ਬੰਦਸ਼ ਜਾਂ ਸਜ਼ਾ ਦੇ ਡਰੋਂ ਕਬੂਲਦੇ ਹਾਂ। ਤੁਸੀਂ ਵਿਆਹ ਕਿਸ ਤਰ੍ਹਾਂ ਕਰਨਾ ਹੈ, ਰੀਤੀ ਰਿਵਾਜਾਂ ਅਨੁਸਾਰ ਭਾਵ ਸਮਾਜ ਰਾਹੀਂ ਤਹਿਸ਼ੁਦਾ ਨੈਤਿਕ ਨਿਯਮਾਂ ਅਨੁਸਾਰ ਇਹ ਤੁਹਾਡੀ ਮਰਜ਼ੀ ਤੇ ਨਿਰਭਰ ਹੈ। ਪਰੰਤੂ ਦੂਸਰਾ ਵਿਆਹ ਨਹੀਂ ਕੀਤਾ ਜਾ ਸਕਦਾ ਕਿਉਂਕਿ ਦੇਸ਼ ਦਾ ਵਿਧਾਨ ਭਾਵ ਕਾਨੂੰਨ ਹਿੰਦੂ ਐਕਟ ਅਨੁਸਾਰ ਇਸਦੀ ਇਜ਼ਾਜਤ ਨਹੀਂ ਦਿੰਦਾ। ਉਲੰਘਣਾ ਕਰਕੇ ਸਜ਼ਾ ਮਿਲੇਗੀ।

ਰਾਜਨੀਤਿਕ ਪ੍ਰਬੰਧ ਕਾਨੂੰਨ ਘੜਦਾ ਹੈ ਅਤੇ ਸਮਾਜ ਨੂੰ ਆਪਣੀਆਂ ਨੀਤੀਆਂ ਅਨੁਸਾਰ ਮੋੜਾ ਦੇਣ ਦਾ ਯਤਨ ਕਰਦਾ ਹੈ। ਫਿਰ ਸੁਆਲ ਉਠੇਗਾ ਕਿ ਇਹ ਮੋੜਾ ਪਿਛਲਖੁਰੀ ਹੈ ਜਾਂ ਸਮਾਜ ਨੂੰ ਅੱਗੇ ਲਿਜਾਣ ਵਾਲਾ ਹੈ। ਰਾਜਨੀਤਿਕ ਪ੍ਰਬੰਧ ਫਿਰ ਰਾਜ ਦੀ ਆਰਥਿਕਤਾ ਨੂੰ ਕੰਟਰੋਲ ਕਰਦਾ ਹੈ। ਰਾਜ ਦੀ ਆਰਥਿਕਤਾ ਦਾ ਲਾਹਾ ਉਹ ਕਿਸਨੂੰ ਦੇਣਾ ਚਾਹੁੰਦਾ ਹੈ ਅਤੇ ਕਿਸ ਤਰ੍ਹਾਂ। ਸੋ ਰਾਜਨੀਤਿਕ ਪ੍ਰਬੰਧ ਸਮਾਜ ਦੇ ਮਨੋਵਿਗਿਆਨ ਨੂੰ ਫਿਰ ਆਪਣੀਆਂ ਨੀਤੀਆਂ ਅਨੁਸਾਰ ਬਦਲਕੇ ਉਸਨੂੰ ਆਪਣੇ ਅਨੁਸਾਰ ਢਾਲਣ ਦਾ ਯਤਨ ਕਰਦਾ ਹੈ। ਇਹ ਪਾਲਸੀਆਂ ਸਮੁੱਚੇ ਮਾਨਵ ਦੇ ਭਲੇ ਲਈ ਵੀ ਹੋ ਸਕਦੀਆਂ ਹਨ ਜਾਂ ਫਿਰ ਕਿਸੇ ਵਿਸ਼ੇਸ਼ ਵਰਗ ਦੇ ਲਾਹੇ ਵਾਸਤੇ ਵੀ ਕੰਮ ਕਰ ਸਕਦੀਆਂ ਹਨ। ਸਰਮਾਏਦਾਰੀ ਸਮਾਜਾਂ ਅੰਦਰ ਅਕਸਰ ਉਹਨਾਂ ਦੇਸ਼ਾਂ ਦੇ ਵਿਧਾਨ ਸਰਮਾਏ ਦੁਆਲੇ ਘੁੰਮਦਿਆਂ ਸਰਮਾਏਦਾਰਾਂ ਦੇ ਹਿਤ ਪੂਰਨ ਲਈ ਕਾਨੂੰਨ ਘੜਦੇ ਹਨ। ਸੋ ਅਜਿਹੇ ਸਮਾਜਾਂ ਅੰਦਰ ਲਗਾਤਾਰ ਚਲਦੇ ਜਮਾਤੀ ਸੰਘਰਸ਼ ਕਾਰਨ ਤਣਾਹ ਭਰੀ ਹਾਲਤ ਬਣੀ ਰਹਿੰਦੀ ਹੈ। ਸਖਤ ਕਾਨੂੰਨ ਵਿਰੋਧੀ ਤੱਤ ਨੂੰ ਦਬਾਉਣ ਲਈ ਲਗਾਤਾਰ ਘੜੇ ਜਾਂਦੇ ਹਨ।

ਸ਼ਹਿਰਾਂ ਅਤੇ ਪਿੰਡਾਂ ਵਿਚਕਾਰ ਵਧ ਰਿਹਾ ਪਾੜਾ ਪਿੰਡਾਂ ਵਿਚੋਂ ਸ਼ਹਿਰਾਂ ਵੱਲ ਲਗਾਤਾਰ ਖਿਸਕਦੇ ਸਰਮਾਏ ਕਰਕੇ ਹੈ। ਇਹ ਸੁਤੇਸਿਧ ਹੈ ਕਿ ਪੇਂਡੂ ਸਮਾਜ ਵਿਚਲੀ ਕਮਜ਼ੋਰ ਆਰਥਿਕਤਾ ਉਹਨਾਂ ਦੀ ਮਾਨਸਿਕਤਾ ਨੂੰ ਪ੍ਰਭਾਵਿਤ ਕਰਦੀ ਹੈ। ਇਹੋ ਕਾਰਨ ਹੈ ਕਿ ਪੇਂਡੂ ਸਮਾਜ ਅੰਦਰ ਅੱਜ ਵਧੇਰੇ ਤਣਾਅ ਵੇਖਿਆ ਜਾ ਸਕਦਾ ਹੈ। ਉਹ ਕਰੋ ਜਾਂ ਮਰੋ ਨੂੰ ਨਕਾਰਆਤਮਿਕ ਰੂਪ ਵਿਚ ਲੈਂਦੇ ਹਨ। ਜੀਵਨ ਦੇ ਸੰਘਰਸ਼ ਲਈ ਠੀਕ ਦਿਸ਼ਾ ਦੀ ਬਜਾਏ ਉਹ ਖੁਦਕਸ਼ੀਆਂ ਅਤੇ ਨਸ਼ਿਆਂ ਦਾ ਰਾਹ ਅਪਨਾ ਰਹੇ ਹਨ। ਮਾੜੀ ਆਰਥਿਕਤਾ ਕਾਰਨ ਉਹਨਾ ਦਾ ਰੁਝਾਨ ਪੜ੍ਹਾਈ ਵੱਲ ਵਿਕਸਤ ਕਰਨਾ ਬਹੁਤ ਔਖਾ ਹੈ। ਲਗਾਤਾਰ ਮਹਿੰਗੀ ਹੁੰਦੀ ਪੜ੍ਹਾਈ ਉਹਨਾਂ ਅੰਦਰ ਹੋਰ ਨਿਰਾਸ਼ਤਾ ਪੈਦਾ ਕਰ ਰਹੀ ਹੈ।

ਭਾਰਤ ਭਾਵੇਂ ਲੋਕਤੰਤਰੀ ਰਾਜ ਹੈ ਪਰੰਤੂ ਇਸਦੇ ਲੋਕਤੰਤਰ ਨੂੰ ਸਰਮਾਏ ਦੇ ਤੰਤਰ ਨੇ ਆਪਣੀ ਗਰਿਫਤ ਵਿਚ ਲਿਆ ਹੋਇਆ ਹੈ। ਇਥੋਂ ਦੇ ਕਾਨੂੰਨ ਵਧੇਰੇ ਕਰਕੇ ਪੈਸੇ ਵਾਲੇ ਦਾ ਪੱਖ ਪੂਰਦੇ ਹਨ। ਸਰਮਾਏਦਾਰੀ ਮੁਲਖ ਅੰਦਰ ਹਰ ਚੀਜ਼ ਦਾ ਮੁੱਲ ਸਰਮਾਏ ਦੀਆਂ ਲੋੜਾਂ ਅਨੁਸਾਰ ਤਹਿ ਕੀਤਾ ਜਾਂਦਾ ਹੈ। ਇਸੇ ਕਾਰਨ ਵੋਟ ਦਾ ਬਣਦਾ ਮੁਲ ਅਦਾ ਕਰਕੇ ਹਰ ਪੈਸੇ ਵਾਲੇ ਦੀ ਜਿੱਤ ਯਕੀਨੀ ਹੈ ਅਤੇ ਪਰਜਾ ਹਮੇਸ਼ਾ ਹਾਰਦੀ ਹੈ।

ਬੱਸ ਇੱਥੋਂ ਫਿਰ ਨਸ਼ਿਆਂ ਦਾ ਦੌਰ ਸ਼ੁਰੂ ਹੁੰਦਾ ਹੈ। ਖਰਚੇ ਗਏ ਪੈਸੇ ਦਾ ਮੁਲ ਫਿਰ ਬਹਬਤ ਜਲਦੀ ਵਸੂਲਣਾ ਹੁੰਦਾ ਹੈ। ਭਾਵੇਂ ਬਹੁਤ ਸਾਰੇ ਨਸ਼ਿਆਂ ਉਪਰ ਬਹੁਤ ਸਖਤ ਕਾਨੂੰਨ ਬਣੇ ਹਨ ਪਰ ਇਹ ਤਾਂ ਸਪਸ਼ਟ ਹੈ ਕਿ ਜਿਸ ਪਾਸ ਲਾਠੀ ਉਸ ਪਾਸ ਭੈਂਸ। ਸਰਮਾਏਦਾਰੀ ਮੁਲਖਾਂ ਅੰਦਰ ਨੌਕਰਸ਼ਾਹੀ ਅਤੇ ਰਾਜਨੀਤਿਕ ਮਿਲਕੇ ਚਲਦੇ ਹਨ ਅਤੇ ਇਕ ਦੂਸਰੇ ਦੇ ਪੂਰਕ ਦਾ ਰੋਲ ਅਦਾ ਕਰਦੇ ਹਨ। ਸੋ ਨਸ਼ਿਆਂ ਤੇ ਬਣੇ ਕਾਨੂੰਨਾਂ ਨੂੰ ਲਾਗੂ ਤਾਂ ਨੌਕਰਸ਼ਾਹੀ ਨੇ ਹੀ ਕਰਨਾ ਹੈ। ਜਦੋਂ ਉਸਦੀ ਹਿੱਸੇਦਾਰੀ ਹੈ ਤਾਂ ਉਹ ਅਜਿਹਾ ਕਿਉਂ ਕਰੇਗੀ। ਕਾਨੂੰਨ ਹੈ ਨਾਰਕੋਟਿਕ ਡਰੱਗਜ਼ ਐਂਡ ਸਾਈਕੋਟਰੋਪਿਕ ਸਬਸਟਾਂਸਜ਼ ਐਕਟ 1988 ਜਿਹੜਾ

ਗੈਰਕਾਨੂੰਨੀ ਢੰਗ ਨਾਲ ਨਸ਼ਿਆਂ ਦੇ ਲੈਣ ਦੇ ਸਬੰਧੀ ਹੈ। ਇਸ ਅਨੁਸਾਰ ਭੁੱਕੀ, ਅਫੀਮ, ਗਾਂਜਾ ਆਦਿ ਵਿਚ ਦਸ ਸਾਲ ਦੀ ਸਖਤ ਸਜ਼ਾ ਅਤੇ ਇਕ ਲੱਖ ਰੁਪਇਆ ਜੁਰਮਾਨਾ ਹੈ ਅਤੇ ਜਿਹੜੀ 20 ਸਾਲ ਤੱਕ ਕੈਦ ਅਤੇ ਦੋ ਲੱਖ ਜੁਰਮਾਨੇ ਤੱਕ ਵਧਾਈ ਜਾ ਸਕਦੀ ਹੈ। ਕੀ ਪੰਜਾਬ ਵਿਚ ਭੁੱਕੀ, ਅਫੀਮ ਨਹੀਂ ਮਿਲਦੀ? ਕੀ ਪੰਜਾਬ ਵਿਚ ਭੁੱਕੀ, ਅਫੀਮ ਦੇ ਸਮਗਲਰ ਨਹੀਂ ਹਨ? ਜਿਸ ਵਸਤੂ ਦੀ ਥੁੜ ਹੋ ਜਾਂਦੀ ਹੈ ਉਸਨੂੰ ਪ੍ਰਾਪਤ ਕਰਨ ਲਈ ਕੀਮਤ ਵੀ ਲੋੜ ਅਨੁਸਾਰ ਵਧੇਰੇ ਅਦਾ ਕਰਨੀ ਪੈਂਦੀ ਹੈ। ਸੋ ਹੁਣ ਇਸਦਾ ਵਪਾਰ ਕਿਸ ਦੇ ਹੱਥ ਹੈ? ਵੋਟਾਂ ਦੀ ਭਾਰੀ ਕੀਮਤ ਅਦਾ ਕਰਕੇ ਜਿਤਨਾ ਕੀ ਆਮ ਵਿਅਕਤੀ ਦੇ ਬੱਸ ਹੈ? ਵਿਰੋਧੀ ਅਵਾਜ਼ਾਂ ਉਠ ਰਹੀਆਂ ਹਨ ਕਿ ਸਿਆਸਤ ਦਾ ਅਪਰਾਧੀਕਰਨ ਹੋ ਗਿਆ ਹੈ। ਕੀ ਇਸ ਅਪਰਾਧੀਕਰਨ ਨੇ ਸਮੂਹਾਂ ਦੇ ਮਨੋਵਿਗਿਆਨ ਤੇ ਕੋਈ ਅਸਰ ਨਹੀਂ ਪਾਇਆ?

ਕੁਝ ਡਰੱਗਜ਼ ਤਾਂ ਅਜਿਹੇ ਹਨ ਜਿਹੜੇ ਕਾਨੂੰਨੀ ਤੌਰ ਤੇ ਪਰਾਪਤ ਕੀਤੇ ਜਾ ਸਕਦੇ ਹਨ ਅਤੇ ਵੇਚੇ ਜਾ ਸਕਦੇ ਹਨ ਜਿਹੜੇ ਕੈਮਿਸਟਾਂ ਪਾਸੋਂ ਆਮ ਮਿਲ ਸਕਦੇ ਹਨ। ਜਿਸਨੂੰ ਸ਼ਰਾਬ ਦੀ ਬੋਤਲ ਜਾਂ ਭੁੱਕੀ ਮਹਿੰਗੀ ਖਰੀਦਣੀ ਔਖੀ ਹੈ ਉਹ ਲੋਮੋਟੋਲ ਦੇ 10 ਕੈਪਸੂਲਾਂ ਦਾ ਪੱਤਾ ਅੱਠ ਦਸ ਰੁਪਈਆਂ ਵਿਚ ਖਰੀਦ ਸਕਦਾ ਹੈ। ਅਜਿਹਾ ਕਿਉਂ? ਕੀ ਇਹ ਸਮਾਜਿਕ ਪ੍ਰਬੰਧ ਦਾ ਕਸੂਰ ਹਾਂ ਜਾਂ ਸਮਾਜਿਕ ਪ੍ਰਬੰਧਾਂ ਨੂੰ ਪਿਛਲਖੁਰੀ ਮੋੜਾ ਦੇਣ ਵਾਲੇ ਰਾਜਨੀਤਿਕ ਪ੍ਰਬੰਧ ਦਾ? ਸਪਸ਼ਟ ਹੈ ਕਿ ਰਾਜਨੀਤਿਕ ਲੋਕ ਭਰਿਸ਼ਟ ਢੰਗਾਂ ਦੁਆਰਾ ਚੋਣਾਂ ਜਿਤਦੇ ਹਨ ਉਹਨਾਂ ਦੀ ਮਾੜੀ ਦਿੱਖ ਅਤੇ ਫਿਰ ਵੀ ਸ਼ਕਤੀ ਗਲਾਰਿਆਂ ਤੱਕ ਪਹੁੰਚ ਆਮ ਵਿਕਅਤੀ ਦੀ ਮਾਨਸਿਕਤਾ ਨੂੰ ਪ੍ਰਭਾਵਤ ਕਰਦੀ ਹੈ। ਉਹ ਤਣਾਅ-ਗ੍ਰਸਤ, ਦਿਸ਼ਾ-ਹੀਣ, ਗੈਰ-ਜਥੇਬੰਦ ਹੈ। ਉਸਦੀ ਮਾਨਸਿਕਤਾ ਕਮਜ਼ੋਰ ਹੈ। ਉਹ ਹੀਣਾ ਮਹਿਸੂਸ ਕਰ ਰਿਹਾ ਹੈ। ਨਰੋਏ ਸਮਾਜ, ਨਰੋਈ ਮਾਨਸਿਕਤਾ, ਸਿਰਜਦੇ ਹਨ। ਬੀਮਾਰ ਸਰਕਾਰਾਂ, ਐਸ਼ਪ੍ਰਸ਼ਤੀ ਵਿਚ ਲਿਪਤ ਰਾਜਨੀਤੀਵੇਤਾ ਬੀਮਾਰ ਮਾਨਸਿਕਤਾ ਪੈਦਾ ਕਰਦੇ ਹਨ। ਸਰਮਾਏ ਦਾ ਲਗਾਤਾਰ ਕੁਝ ਹੱਥਾਂ ਅੰਦਰ ਇਕੱਠਾ ਹੋਣਾ ਅਸਲੋਂ ਬਹੁਤੇ ਹੱਥਾਂ ਦੀ ਖੋਹ-ਖਿੰਝ ਕਾਰਨ ਸਮਾਜ ਨੂੰ ਤਣਾਅਗ੍ਰਸਤ ਕਰ ਰਿਹਾ ਹੈ। ਹੁਣ ਤਾਂ ਆਮ ਕਿਹਾ ਜਾਂਦਾ ਹੈ ਕਿ ਪੈਸਾ ਸਾਧਾਂ- ਸੰਤਾਂ, ਰਾਜਸੀ ਨੇਤਾਵਾਂ ਅਤੇ ਨੌਕਰਸ਼ਾਹੀ ਪਾਸ ਹੀ ਹੈ। ਇਸ ਕਰਕੇ ਇਹਨਾਂ ਦੀ ਜਮਾਤੀ ਸਾਂਝ ਗਰੀਬ ਲੋਕਾਂ, ਕਮਾਊ ਮਜ਼ਦੂਰਾ-ਕਿਸਾਨਾਂ ਦੀ ਲੁੱਟ ਨੂੰ ਤਿੱਖਾ ਕਰ ਰਹੀ ਹੈ। ਆਪਣੇ ਕੁਕਰਮਾਂ ਤੋਂ ਧਿਆਨ ਪਾਸੇ ਕਰਨ ਲਈ ਫਿਰ ਇਹ ਜੁੰਡਲੀ ਵਧ ਰਹੇ ਵਿਰੋਧ ਨੂੰ ਦਿਸ਼ਾ-ਹੀਣ ਕਰਨ ਲਈ ਅਨੇਕਾਂ ਪ੍ਰਕਾਰ ਦੇ ਹਥਕੰਡੇ ਵਰਤਦੀ ਹੈ। ਬੇਰੁਜ਼ਗਾਰੀ ਤੋਂ ਸਤਾਏ ਨੌਜਵਾਨਾਂ ਨੂੰ ਨਸ਼ਿਆਂ ਵਿਚ ਲਿਪਤ ਕਰਕੇ ਉਹਨਾਂ ਦੀ ਮਾਨਸਿਕਤਾ ਡਰੂ, ਕਮਜ਼ੋਰ, ਸੰਘਰਸ਼-ਹੀਣ ਕਰਨ ਲਈ ਹਰ ਹੀਲਾ ਵਰਤਿਆ ਜਾਂਦਾ ਹੈ। ਸਮਾਜ ਦੀਆਂ ਨਰੋਈਆਂ ਕਦਰਾਂ ਕੀਮਤਾਂ ਨੂੰ ਢਾਹ ਲਾਕੇ ਉਸਦੀ ਗਤੀਸ਼ੀਲਤਾ ਨੂੰ ਅੰਕੁਸ਼ ਲਾਉਣ ਦਾ ਹਰ ਯਤਨ ਕੀਤਾ ਜਾ ਰਿਹਾ ਹੈ।

ਜੇ ਸਾਡੇ ਨੌਜਵਾਨਾਂ ਪਾਸ ਕੰਮ ਹੋਵੇਗਾ, ਨਰੋਈਆਂ ਕਦਰਾਂ-ਕੀਮਤਾਂ ਵਾਲਾ ਸਮਾਜ ਹੋਵੇਗਾ, ਸਾਡੀ ਦਿਸ਼ਾ ਪ੍ਰਦਾਨ ਕਰਦਾ ਰਾਜਪ੍ਰਬੰਧ ਹੋਵੇਗਾ, ਫਿਰ ਉਹ ਨੈਤਿਕ ਪੱਖੋਂ ਕਿਉਂ ਨਹੀਂ ਨਰੋਈ ਮਾਨਸਿਕਤਾ ਸਿਰਜਣਗੇ। ਜਿਹੜਾ ਪ੍ਰਬੰਧ ਨਸ਼ਿਆਂ ਦਾ ਛਿੱਟਾ ਦੇ ਰਿਹਾ ਹੈ ਅਤੇ ਖੁਦ ਠੇਕਿਆਂ ਰਾਹੀਂ ਸਰਕਾਰ ਚਲਾਉਣ ਲਈ ਆਮਦਨ ਇਕੱਤਰ ਕਰ ਰਿਹਾ ਹੈ, ਉਸਤੋਂ ਨੌਜਵਾਨ ਕੀ ਭਲੇ ਦੀ ਆਸ ਰੱਖਣਗੇ? ਕਾਨੂੰਨ ਬਣਾਉਣਾ ਹੀ ਸਭ ਕੁਝ ਨਹੀਂ, ਇਸਨੂੰ ਇਮਾਨਦਾਰੀ ਨਾਲ ਹਰ ਵਰਗ ਤੇ ਲਾਗੂ ਕਰਨਾ ਵੀ ਸਰਕਾਰ ਦੀਆਂ ਡਿਊਟੀਆਂ ਵਿਚ ਆਉਂਦਾ ਹੈ। ਸਮਾਜ ਨੂੰ ਕੁਰਾਹੇ ਪਾਉਣ ਵਾਲਾ ਇਲੈਕਟਰਾਨਿਕ ਮੀਡੀਆ, ਪਰਿੰਟ ਮੀਡੀਆ ਆਦਿ ਜਦ ਤੱਕ ਜਮਾਜ ਨੂੰ ਨਰੋਈ ਦਿਸ਼ਾ ਦੇਣ ਲਈ ਸਖਤ ਹਦਾਇਤਾਂ ਅਨੁਸਾਰ ਨਹੀਂ ਚਲਦਾ ਉਤਨਾ ਸਮਾਂ ਸਾਡੇ ਸਮਾਜ ਅੰਦਰ ਨਚਾਰ, ਅਖੌਤੀ ਸਾਧੂ-ਸੰਤ, ਕਾਮ ਦੇ ਭੁੱਖੇ ਕਾਮੀ ਕੀੜੇ ਅਖੌਤੀ ਮਹਾਂਪੁਰਸ਼, ਸਮਾਜ ਦੀਆਂ ਅਗਾਂਹਵਧੂ ਕਦਰਾਂ-ਕੀਮਤਾਂ ਦਾ ਖਿਲਵਾੜ ਕਰਦੇ ਰਹਿਣਗੇ। ਉਤਨਾ ਸਮਾਂ ਫੋਕੇ ਧਾਰਮਿਕ ਉਪਦੇਸ਼ ਅਤੇ ਅਖੌਤੀ ਨੈਤਿਕਤਾ ਨੂੰ ਪਰਨਾਏ ਸੰਦੇਸ਼ ਕੇਵਲ ਨਸ਼ਈ ਅਤੇ ਅਮਲੀ ਹੀ ਪੈਦਾ ਕਰਨਗੇ। ਇਕ ਧਰਮ ਅੰਦਰ ਸਿਗਰਟ ਨੂੰ ਨਫਰਤ ਹੈ ਹੋਰ ਸਭ ਨਸ਼ੇ ਲਏ ਜਾ ਸਕਦੇ ਹਨ ਤਾਂ ਦੂਸਰੇ ਅੰਦਰ ਸ਼ਰਾਬ ਵਰਜਤ ਹੈ ਸਿਗਰਟ ਪੀਣੀ ਆਮ ਗੱਲ ਹੈ, ਫਿਰ ਅਜਿਹੀ ਸਮੂਹਿਕ ਮਾਨਸਿਕਤਾ ਕਿਸ ਤਰ੍ਹਾਂ ਦਾ ਮੋੜਾ ਸਮਾਜਿਕ ਮਨੋਵਿਗਿਆਨ ਨੂੰ ਦੇਵੇਗੀ।

ਅੱਜ ਲੋੜ ਹੈ ਮੌਕਾਪ੍ਰਸਤਾਂ ਤੋਂ ਖਹਿੜਾ ਛੁਡਵਾਉਣ ਦੀ। ਅੱਜ ਲੋੜ ਹੈ ਸਮਾਜ ਨੂੰ ਕਿਸੇ ਠੋਸ, ਵਿਗਿਆਨਕਿ ਤਰਕ-ਅਧਾਰਤ ਸਿਧਾਂਤਾਂ ਨੂੰ ਪਰਨਾਏ ਰਾਜਪ੍ਰਬੰਧ ਦੀ ਜਿਹੜਾ ਭਾਰਤ ਦੀ ਆਰਥਿਕਤਾ ਨੂੰ ਲੋਕ ਪੱਖੀ ਦਿਸ਼ਾ ਦੇਵੇ ਅਤੇ ਨਰੋਏ ਨੈਤਿਕ ਨਿਯਮਾਂ ਨੂੰ ਸਿਰਜਕੇ ਨੌਜਵਾਨਾਂ ਦੀ ਦਿਸ਼ਾਹੀਣਤਾ ਨੂੰ ਹਰਨ ਕਰੇ। ਨੌਜਵਾਨਾਂ ਵਿਚ ਪਾਈ ਜਾਂਦੀ ਉਪਰਾਮਤਾ ਦਾ ਹੱਲ ਕੱਢੇ ਅਤੇ ਫਿਰ ਹੀ ਉਹ ਨਸ਼ਿਆਂ ਦੀ ਗਰਿਫਤ ਵਿਚੋਂ ਬਾਹਰ ਆ ਸਕਣਗੇ। ▬

**ਭਾਣਾ ਮੰਨੋ ਜੀ**

ਆਸਾਂ ਕਰਦਿਆਂ ਮੁੱਦਤਾਂ ਬੀਤ ਗਈਆਂ,
ਪਾਇਆ ਕਿਸੇ ਵੀ ਨਾ ਸਾਡੇ ਪਿੜ ਪੱਲੇ।
ਸਾਰੇ ਲਾਰਿਆਂ ਨਾਲ ਬੁੱਘਾ ਸਾਰਦੇ ਰਹੇ, ਬੜਾ
ਵੇਖਿਆ ਇਨ੍ਹਾਂ ਦੇ ਮੂੰਹ ਵੱਲੇ।
ਨੇਤਾ ਅਤੇ ਚੋਰਾਂ ਦੀ ਸਾਂਝ ਪੱਕੀ, ਨੋਟਾਂ ਨਾਲ
ਇਨ੍ਹਾਂ ਆਪਣੇ ਭਰੇ ਗੱਲੇ।
ਸਾਡੀ ਕਿਸਮਤ 'ਚ ਕਹਿੰਦੇ ਰਾਜ ਲਿਖਿਆ,
ਭਾਣਾ ਮੰਨੋ ਅਤੇ ਛਕੋ ਤੁਸੀਂ ਦਹੀਂ ਭੱਲੇ।

..ਬਲਦੇਵ ਸਿੰਘ ਅਜ਼ਾਦ



ਵਾਤਾਵਰਣ:

# ਜੈਵ ਮੰਡਲ

ਪ੍ਰੋ. ਸ਼ੁਭ ਪ੍ਰੇਮ



ਮਸ਼ਹੂਰ ਵਿਗਿਆਨੀ ਐਲਡੋ ਲੀਉਪੋਲਡ ਦੇ ਲਫਜ਼ਾਂ ਵਿਚ "ਵੀਹੀਵੀਂ ਸਦੀ ਦੀ ਸਭ ਤੋਂ ਵੱਡੀ ਲੱਭਤ ਟੈਲੀਵੀਜ਼ਨ ਜਾਂ ਰੇਡੀਉ ਨਹੀਂ ਹੈ ਬਲਕਿ ਇਹ ਕਿ ਸਮੁੱਚੀ ਧਰਤੀ ਇਕ ਬਹੁਤ ਹੀ ਜਟਿਲ ਸਿਸਟਮ ਦੇ ਤੌਰ ਆਰਗੇਨਾਈਜ਼ ਹੋਈ ਹੈ।" ਇਸ ਜਟਿਲ ਸਿਸਟਮ ਦੇ ਮੁੱਖ ਹਿੱਸੇ ਜਾਨਦਾਰ ਅਤੇ ਬੇਜਾਨ ਆਪਸ ਵਿਚ ਬਹੁਤ ਹੀ ਖੂਬਸੂਰਤ ਤਰੀਕੇ ਨਾਲ ਬੱਝੇ ਹੋਏ ਹਨ। ਜੈਵ ਮੰਡਲ ਜਾਂ ਬਾਇਉਸਫੀਅਰ ਜਲ ਮੰਡਲ, ਥਲ ਮੰਡਲ, ਵਾਯੂ ਮੰਡਲ ਸਭ ਦੇ ਆਪਸੀ ਸਬੰਧਾਂ 'ਚੋਂ ਪੈਦਾ ਵੀ ਹੋਇਆ ਹੈ ਅਤੇ ਇਹਨਾਂ ਸਭ ਨੂੰ ਨਾ ਸਿਰਫ ਅਸਰਅੰਦਾਜ਼ ਹੀ ਕਰਦਾ ਹੈ ਬਲਕਿ ਬਹੁਤ ਹੱਦ ਤੱਕ ਇਹਨਾਂ ਨੂੰ ਸੰਚਾਲਿਤ ਵੀ ਕਰਦਾ ਹੈ। ਇਹ ਸਾਰੀ ਪ੍ਰਕ੍ਰਿਆ ਸੂਰਜ ਤੋਂ ਆਉਣ ਵਾਲੀ ਊਰਜਾ ਦੀ ਮੌਜੂਦਗੀ ਵਿਚ ਹੀ ਵਾਪਰਦੀ ਹੈ। ਜੈਵ ਮੰਡਲ ਜਾਂ ਬਾਇਉ-ਸਫੀਅਰ ਲਫਜ਼ ਸਭ ਤੋਂ ਪਹਿਲਾਂ ਇਕ ਆਸਟਰੀਅਨ ਭੂ ਵਿਗਿਆਨੀ ਐਡੂਆਰਡ ਸੁਐਸ ਨੇ 1875 ਵਿਚ ਇਸਤੇਮਾਲ ਕੀਤਾ ਅਤੇ ਬਾਅਦ ਵਿਚ ਜਾਂ ਬਾਪਤਿਸਤੇ ਲੈਮਾਰਕ ਇਕ ਮਸ਼ਹੂਰ ਫਰਾਂਸੀਸੀ ਕੁਦਰਤ ਵਿਗਿਆਨੀ ਨੇ ਇਸ ਲਫਜ਼ ਨੂੰ ਵਿਗਿਆਨਕ ਤੇ ਆਮ ਵਾਕਫੀ ਦਾ ਸ਼ਬਦ ਬਣਾ ਦਿੱਤਾ। ਅੱਜ ਕੱਲ ਜੋ ਅਸੀਂ ਜੈਵ ਮੰਡਲ ਬਾਰੇ ਜਾਂ ਇਸਦੀ ਅਹਿਮੀਅਤ ਬਾਰੇ ਜਾਣਦੇ ਹਾਂ ਉਸਦੀ ਮੁਢਲੀ ਅਤੇ ਬੁਨਿਆਦੀ ਰੂਪ-ਰੇਖਾ ਇਕ ਜਰਮਨ ਭੂਗੋਲਵੇਤਾ ਹਮਬੋਲਟ ਨੇ ਤਿਆਰ ਕਰ ਦਿੱਤੀ ਸੀ। ਹਮਬੋਲਟ ਦੁਆਰਾ ਲਿਖੀ ਕਿਤਾਬ 'ਕਾਸਮਾਸ'ਇਸ ਗੱਲ ਤੇ ਕੇਂਦਰਤ ਸੀ ਕਿ ਜ਼ਿੰਦਗੀ ਹਰ ਥਾਂ ਮੌਜੂਦ ਹੈ ਅਤੇ ਇਹ ਬੇਜਾਨ ਮੰਡਲ ਨਾਲ ਅਨਿੱਖੜਵੇਂ ਤੌਰ ਤੇ ਸਬੰਧਤ ਹੈ।(ਇਹ ਖਿਆਲ ਉਨੀਵੀਂ ਸਦੀ ਵਿਚ ਬਹੁਤ ਹੀ ਉਪਰਾ ਲਗਦਾ ਸੀ)। ਧਰਤੀ ਦੇ ਇਕ 'ਵਿਸ਼ਾਲ ਜੀਵ' ਵਜੋਂ ਵਿਚਰਨ ਬਾਰੇ ਇਕ ਰੂਸੀ ਵਿਗਿਆਨੀ ਵਰਨੈਦਸਕੀ ਦਾ ਕੰਮ ਬਹੁਤ ਹੀ ਮਹੱਤਵ ਵਾਲਾ ਹੈ। ਉਸਨੇ ਧਰਤੀ ਉਪਰ ਵਿਚਰਨ ਵਾਲੇ ਅਲੱਗ ਅਲੱਗ ਵਰਤਾਰਿਆਂ ਨੂੰ ਬਿਆਨਣ ਦੀ ਥਾਂ ਇਹਨਾਂ ਵਰਤਾਰਿਆਂ ਦੇ ਆਪਸੀ ਸਬੰਧਾਂ ਨੂੰ ਸਮਝਣ ਤੇ ਜ਼ੋਰ ਦਿੱਤਾ। ਉਹ ਇਸ ਨਤੀਜੇ ਤੇ ਪਹੁੰਚਿਆ ਕਿ ਹਰ ਸ਼ੈ ਦੂਜੀ ਹਰ ਸ਼ੈ ਨਾਲ ਅੰਤਰ-ਸਬੰਧਤ ਹੈ। ਸੌਖੇ ਲਫਜ਼ਾਂ ਵਿਚ ਜੈਵ ਮੰਡਲ ਉਹ 'ਕੁਦਰਤ' ਹੈ ਜਿਸ ਵਿਚ ਅਸੀਂ ਰਹਿੰਦੇ ਹਾਂ। ਜਾਂ ਜੈਵ ਮੰਡਲ ਜ਼ਿੰਦਗੀ ਦਾ ਖੇਤਰ ਹੈ। ਜਾਂ ਇਹ ਉਹ ਖੇਤਰ ਹੈ ਜਿਸ ਵਿਚ ਬ੍ਰਹਿਮੰਡੀ ਊਰਜਾ ਨੂੰ ਧਰਤੀ ਦੀ ਊਰਜਾ ਵਿਚ ਤਬਦੀਲ ਕੀਤਾ ਜਾਂਦਾ ਹੈ। ਜ਼ਿੰਦਗੀ ਹਰ ਥਾਂ ਮੌਜੂਦ ਹੈ ਇਸ ਗੱਲ ਨੂੰ ਸਮਝਣ ਲਈ ਧਰਤੀ ਉਪਰਲੀਆਂ ਉਹਨਾਂ ਹਾਲਤਾਂ/ਥਾਵਾਂ ਦੀਆਂ ਮਿਸਾਲਾਂ ਦੇਣੀਆਂ ਵਾਜਬ ਹਨ ਜਿਹਨਾਂ ਨੂੰ ਅਸੀਂ ਜ਼ਿੰਦਗੀ ਦੀ ਹੋਂਦ ਦੇ ਨਾਕਾਬਿਲ ਸਮਝਦੇ ਹਾਂ। ਪਾਣੀ ਦੇ ਉਬਲਦੇ ਚਸ਼ਮਿਆਂ ਵਿਚ ਬੈਕਟੀਰੀਆ ਮੌਜੂਦ ਹਨ। ਦੁਨੀਆਂ ਦੀ ਸਭ ਤੋਂ ਡੂੰਘੀ ਥਾਂ ਮੈਰੀਆਨਾ ਟਰੈਂਚ ਜਿਹੜੀ ਕਿ 11 ਕਿ.ਮੀ. ਡੂੰਘੀ ਹੈ, ਜਿੱਥੇ ਪਾਣੀ ਦਾ ਤਾਪਮਾਨ 2.4 ਅਤੇ ਦਬਾਅ 1100ਦੇ ਬਰਾਬਰ ਹੈ ਅਤੇ ਜਿੱਥੇ ਘੁੱਪ ਹਨੇਰਾ ਹੈ ਅਤੇ ਕੋਈ ਹਲਚਲ ਨਹੀਂ ਹੈ। ਜੈਕੁਅਸ ਪਿਕਾਰਡ ਇਕ ਸਵਿਸ ਵਿਗਿਆਨੀ, ਜਿਹੜਾ ਕਿ ਇਸ ਡੂੰਘਾਈ ਵਿਚ 'ਜਿੰਦਗੀ' ਦੀ ਖੋਜ ਵਾਸਤੇ ਨਿਕਲਿਆ ਸੀ ਦੇ ਮੁਤਾਬਿਕ,"ਜਦੋਂ ਅਸੀਂ ਮੈਰੀਅਨਾਨਾ ਖੱਡ ਦੇ ਤਲ ਤੇ ਪਹੁੰਚੇ ਤਾਂ ਦੇਖਿਆ ਕਿ ਘੁੱਪ ਹਨੇਰਾ, ਠੰਢ ਅਤੇ ਬਿਲਕੁਲ ਪੱਧਰਾ ਤਲ ਸੀ। ਕੈਮਰੇ ਦੀ ਰੌਸ਼ਨੀ ਜਦੋਂ ਤਲ ਨੂੰ ਟਕਰਾਈ ਤਾਂ ਇੱਕ ਮੱਛੀ ਇਸ ਰੌਸ਼ਨੀ ਵਿਚ ਚਮਕੀ। ਇਹ ਸਾਬਤ ਹੋ ਗਿਆ ਕਿ ਨਾ ਠੰਢ, ਨਾ ਦਬਾਅ ਅਤੇ ਨਾ ਹੀ ਰੌਸ਼ਨੀ ਦੀ ਅਣਹੋਂਦ ਜ਼ਿੰਦਗੀ ਨੂੰ ਰੋਕ ਸਕਦੀ ਹੈ।" ਇਸੇ ਤਰ੍ਹਾਂ ਧਰੁਵੀ ਸਮੁੰਦਰਾਂ ਦੇ ਥੱਲੇ ਜਿੱਥੇ ਹਮੇਸ਼ਾ ਬਰਫ ਦੀ ਮੋਟੀ ਤਹਿ ਜੰਮੀ ਰਹਿੰਦੀ ਹੈ ਵੀ ਜ਼ਿੰਦਗੀ ਮੌਜੂਦ ਹੈ। ਐਨਟਾਰਕਟਿਕ ਮਹਾਂਦੀਪ ਦੀ ਬਰਫ ਦੇ ਹੇਠੋਂ ਅਮਰੀਕਨ ਵਿਗਿਆਨੀ (ਰਾਸ ਸਮੁੰਦਰ) ਵਿਚੋਂ ਜ਼ਿੰਦਗੀ ਨੂੰ ਖੋਜਣ ਵਿਚ ਕਾਮਯਾਬ ਹੋ ਗਏ ਹਨ। ਇਸ ਸਮੁੰਦਰ ਉਪਰ 420 ਮੀਟਰ ਮੋਟੀ ਬਰਫਾਨੀ ਤਹਿ ਪਿਛਲੇ ਇਕ ਲੱਖ ਵੀਹ ਹਜ਼ਾਰ ਸਾਲ ਤੋਂ ਜੰਮੀ ਹੋਈ ਹੈ। ਇਸ ਮੋਟੀ ਬਰਫਾਨੀ ਤਹਿ ਵਿਚੋਂ ਹੇਠਾਂ ਭੇਜੇ ਗਏ ਕੈਮਰੇ ਨੇ ਬਹੁਤ ਤਰ੍ਹਾਂ ਦੇ ਜੀਵਾਂ ਦੀ ਮੌਜੂਦਗੀ ਦਾ ਸਬੂਤ ਦਿੱਤਾ ਹੈ। ਇੱਥੋਂ ਤੱਕ ਕਿ ਇਸ ਥਾਂ ਤੋਂ ਅਜੀਬ ਤਰ੍ਹਾਂ ਦੀਆਂ ਨਵੀਆਂ ਨਸਲਾਂ ਦਾ ਪਤਾ ਵੀ ਲੱਗਾ ਹੈ। ਅਕਾਸ਼ ਵਿਚ ਵੀ ਤਕਰੀਬਨ 80 ਕਿਲੋਮੀਟਰ ਦੀ ਉਚਾਈ ਤੱਕ ਬਹੁਤ ਛੋਟੇ ਛੋਟੇ ਜੀਵਾਂ ਦੀ

ਹੋਂਦ ਦੇ ਸਬੂਤ ਮਿਲੇ ਹਨ। ਸੰਨ 1901 ਵਿਚ ਰੂਸੀ ਵਿਗਿਆਨੀ ਵੀ ਸ਼ੀਕੋ ਨੇ ਬਾਕੂ ਦੇ ਤੇਲ ਖੂਹਾਂ ਹੇਠਲੇ ਪਾਣੀ ਵਿਚੋਂ ਬੈਕਟੀਰੀਆ ਦੀ ਖੋਜ ਕਰ ਲਈ ਸੀ। ਐਪਸ਼ਰੀਨ ਪ੍ਰਾਇਦੀਪ ਦੇ ਤੇਲ ਕੱਢਣ ਲਈ ਪੁੱਟੇ ਗਏ ਖੂਹ ਵਿਚੋਂ 1700 ਮੀਟਰ ਦੀ ਡੂੰਘਾਈ ਵਿਚੋਂ ਬੈਕਟੀਰੀਆ ਮਿਲੇ ਹਨ। ਇੱਥੋਂ ਤੱਕ ਕਿ ਇੰਨੇ ਖਾਰੇ ਪਾਣੀ ਜਿਸ ਦੀ ਲੂਣ ਮਿਕਦਾਰ 270 ਗ੍ਰਾਮ ਪ੍ਰਤੀ ਲਿਟਰ ਹੈ ਵਿਚ ਵੀ ਬੈਕਟੀਰੀਆ ਦੀ ਹੋਂਦ ਹੈ। ਮੁਰਦਾ ਸਾਗਰ ਹੁਣ ਨਾਂ ਦਾ ਹੀ ਮੁਰਦਾ ਸਾਗਰ ਹੈ ਇਸ ਵਿਚ ਵੀ ਦਰਜਨਾ ਕਿਸਮ ਦੇ ਜੀਵ ਪਾਏ ਗਏ ਹਨ। ਗੱਲ ਕੀ ਜ਼ਿੰਦਗੀ ਦੇ ਪਨਪਣ ਅਤੇ ਬਰਕਰਾਰ ਰਹਿਣ ਦੀਆਂ ਹਾਲਤਾਂ ਇੰਨੀਆ ਭਿੰਨ ਅਤੇ ਮੁਸ਼ੱਕਤ ਭਰੀਆਂ ਹਨ ਕਿ ਇਹ ਮੰਨਣ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ ਕਿ ਜ਼ਿੰਦਗੀ ਹਰ ਥਾਂ ਹੈ।

ਹੁਣ ਸੁਆਲ ਪੈਦਾ ਹੁੰਦਾ ਹੈ ਕਿ ਜ਼ਿੰਦਗੀ ਜਾਂ ਬਾਇਉਸਫੀਅਰ ਦੀ ਹੋਂਦ ਇੰਨੇ ਤਲਖ ਹਾਲਾਤ ਵਿਚ ਕਿਵੇਂ ਮੁਮਕਿਨ ਹੈ। ਇਸਦਾ ਜੁਆਬ ਇਹ ਦਿੱਤਾ ਜਾ ਸਕਦਾ ਹੈ ਕਿ ਜ਼ਿੰਦਗੀ ਜਿਸ ਨੂੰ ਅਸੀਂ ਸੁਖਾਵੇਂ ਹਾਲਾਤ ਵਿਚ ਦੇਖਦੇ ਹਨ ਸਿਰਫ ਇਹੀ ਨਹੀਂ ਹੈ। ਬਲਕਿ ਜ਼ਿੰਦਗੀ ਦੇ ਮੁਢਲੇ ਤੱਤ ਐਨਜ਼ਾਈਮ ਬਹੁਤ ਹੀ ਵੱਡੀ ਰੇਂਜ ਵਿਚ ਕ੍ਰਿਆਸ਼ੀਲ ਹੋਣ ਦੇ ਸਮਰੱਥ ਹੁੰਦੇ ਹਨ। ਮਿਸਾਲ ਦੇ ਤੌਰ ਤੇ ਇਕ ਜਿੰਦਾ ਸੈਲ ਵਿਚ ਚਿਕਨਾਈ ਅਤੇ ਕਾਰਬੋਹਾਈਡਰੇਟ ਲਗਭਗ 37 ਤਾਪਮਾਨ ਤੇ ਆਕਸੀਡਾਈਜ਼ ਹੋ ਜਾਂਦੇ ਹਨ ਜਦੋਂ ਕਿ ਬਾਹਰ ਇਨ੍ਹਾਂ ਹੀ ਤੱਤਾਂ ਨੂੰ ਆਕਸੀਡਾਈਜ਼ ਕਰਨ ਵਾਸਤੇ 500 ਤਾਪਮਾਨ ਅਤੇ 300 350 ਦਾ ਦਬਾਅ ਚਾਹੀਦਾ ਹੈ। ਜਿਸਦਾ ਮਤਲਬ ਹੈ ਜਿੰਦਾ ਜੀਵ ਰਸਾਇਣਕ ਕ੍ਰਿਆ ਨੂੰ ਤੇਜ ਕਰਨ ਵਿਚ ਕਿੰਨੇ ਪ੍ਰਬੀਨ ਹਨ।

ਇਸ ਤੋਂ ਇਲਾਵਾ ਜੈਵ ਮੰਡਲ ਦੇ ਬਹੁਤ ਦੁਸ਼ਵਾਰ ਹਾਲਾਤ ਵਿਚ ਕ੍ਰਿਆਸ਼ੀਲ ਰਹਿਣ ਦਾ ਦੂਜਾ ਵੱਡਾ ਕਾਰਨ ਜੈਵ ਮੰਡਲ ਦੀ ਆਪਣੇ ਆਪ ਨੂੰ ਸੰਚਾਲਿਤ ਕਰਨ ਦੀ ਸਮਰੱਥਾ ਹੈ। ਇਸ ਸਮਰੱਥਾ ਨੂੰ ਮਿਸਾਲਾਂ ਨਾਲ ਸਮਝਿਆ ਜਾ ਸਕਦਾ ਹੈ। ਸਾਡੇ ਗ੍ਰਹਿ ਦਾ ਵਾਯੂਮੰਡਲ ਇਸ ਦੀ ਬੜੀ ਉਮਦਾ ਮਿਸਾਲ ਹੈ। ਉਪਰਲੀਆਂ ਪਰਤਾਂ ਵਿਚ ਮੌਜੂਦ ਉਜੋਨ ਪਰਤ ਸੂਰਜ ਦੀਆਂ ਪਰਾ-ਬੈਂਗਣੀ ਕਿਰਨਾ ਜਿਹੜੀਆਂ ਕਿ 'ਜੀਵਨ' ਲਈ ਬੜੀਆਂ ਘਾਤਕ ਹਨ, ਨੂੰ ਉਥੇ ਹੀ ਜਜ਼ਬ ਕਰ ਲੈਂਦੀ ਹੈ। ਇੱਥੋਂ ਤੱਕ ਕਿ ਵਾਯੂਮੰਡਲ ਦੀ ਸਾਰੀ ਬਣਤਰ ਨੂੰ ਸੰਚਾਲਿਤ ਕਰਨ ਲਈ 'ਜ਼ਿੰਦਗੀ' ਹੀ ਜ਼ਿੰਮੇਵਾਰ ਹੈ। ਸਵੈ ਸੰਚਾਲਨ ਦੀ ਦੂਸਰੀ ਮਿਸਾਲ ਸਮੁੰਦਰ ਵਿਚੋਂ ਸਮਝੀ ਜਾ ਸਕਦੀ ਹੈ। ਹਰ ਸਾਲ ਦਰਿਆ ਤਕਰੀਬਨ 15 ਲੱਖ ਟਨ ਕੈਲਸ਼ੀਅਮ ਕਾਰਬੋਨੇਟ ਸਮੁੰਦਰ ਵਿਚ ਸੁੱਟਦੇ ਹਨ ਪਰੰਤੂ ਸਮੁੰਦਰੀ ਪਾਣੀ ਦੀ ਖਾਰੇਪਣ ਦੀ ਬਣਤਰ ਵਿਚ ਕੋਈ ਅੰਤਰ ਨਹੀਂ ਪੈਂਦਾ! ਇਸਦੀ ਵਜਾਹ ਹੈ ਕਿ ਸਮੁੰਦਰ ਵਿਚ ਜੀਵ ਜੰਤੂ ਇੰਨਾ ਕਾਰਬੋਨੇਟਸ ਨੂੰ ਆਪਣੇ ਖੋਲ ਬਨਾਉਣ ਲਈ ਇਸਤੇਮਾਲ ਕਰ ਲੈਂਦੇ ਹਨ ਅਤੇ ਮਰਨ ਉਪਰੰਤ ਇਹ ਖੋਲ ਸਤਹਿ ਸਮੁੰਦਰ ਉਪਰ ਤਹਿ ਬਣ ਕੇ ਵਿਛ ਜਾਂਦੇ ਹਨ! ਇਸ ਤਰ੍ਹਾਂ ਕੈਲਸ਼ੀਅਮ ਕਾਰਬੋਨੇਟ ਦੇ ਜੀਵਾਂ ਦੇ ਕੰਮ ਆਉਣ ਕਾਰਨ ਸਮੁੰਦਰੀ ਪਾਣੀ ਦੀ ਖਾਰੇਪਣ ਦੀ ਮਾਤ੍ਰਾ ਉਪਰ ਕੋਈ ਅਸਰ ਨਹੀਂ ਹੁੰਦਾ। ਇਸ ਤਰ੍ਹਾਂ ਅਸੀਂ ਦੇਖਦਾ ਹਾਂ ਕਿ ਜੈਵ ਮੰਡਲ ਧਰਤੀ ਦੇ ਸਮੁੱਚੇ ਸਿਸਟਮ ਵਿਚ ਕੇਂਦਰੀ ਸਾਈਬਰਨੈਟਿਕ ਸਿਸਟਮ ਵਜੋਂ ਕੰਮ ਕਰਦਾ ਹੈ। ਜਿਹੜਾ ਬਾਕੀ ਸਾਰੇ ਮੰਡਲਾਂ ਦੀ ਕ੍ਰਿਆਸ਼ੀਲਤਾ ਉਪਰ ਅਸਰਅੰਦਾਜ਼ ਹੁੰਦਾ ਹੈ ਅਤੇ ਜੀਵ ਇਸ ਸਾਰੇ ਮਾਮਲੇ ਵਿਚ ਕੇਂਦਰੀ ਭੂਮਿਕਾ ਨਿਭਾਉਂਦੇ ਹਨ।

ਅਗਲੀ ਗੱਲ ਜੋ ਜੈਵ ਮੰਡਲ ਦੇ ਸਵੈ ਸੰਚਾਲਿਤ ਹੋਣ ਅਤੇ ਬਾਕੀ ਦੇ ਮੰਡਲਾਂ ਨੂੰ ਸੰਚਾਲਿਤ ਕਰਨ ਵਿਚ ਸਹਾਈ ਹੁੰਦੀ ਹੈ ਉਹ ਹੈ ਜੈਵਿਕ ਅਤੇ ਅਜੈਵਿਕ ਵੰਨ ਸੁਵੰਨਤਾ। ਧਰਤੀ ਉਪਰ ਅਣਗਿਣਤ ਹੀ ਕਿਸਮ ਦੀਆਂ ਕੁਦਰਤੀ ਹਾਲਤਾਂ ਮੌਜੂਦ ਹੈ। ਇਹ ਸਭ ਧਰਤੀ ਦੀ ਗੋਲ ਸ਼ਕਲ, ਆਪਣੀ ਧੁਰੀ ਦੁਆਲੇ ਘੁੰਮਣਾ, ਸੂਰਜ ਦੁਆਲੇ ਘੁੰਮਣਾ ਅਤੇ ਨਤੀਜੇ ਵਜੋਂ ਵੱਖਰੇ ਵੱਖਰੇ ਮੌਸਮਾਂ ਤੇ ਦਿਨ ਰਾਤ ਦਾ ਪੈਦਾ ਹੋਣਾ, ਦਿਨ ਰਾਤ ਦਾ ਛੋਟੇ ਵੱਡੇ ਹੋਣਾ ਅਤੇ ਵੱਖਰੇ ਵੱਖਰੇ ਥਾਂ ਤੇ ਵੱਖ ਵੱਖ ਮਾਤਰਾ ਵਿਚ ਸੂਰਜੀ ਊਰਜਾ ਦਾ ਪਹੁੰਚਣਾ, ਇਸਤੋਂ ਇਲਾਵਾ ਧਰਤੀ ਦੇ ਧਰਾਤਲ ਦਾ ਅਨੇਕ ਕਿਸਮਾਂ ਵਿਚ ਵੰਡਿਆ ਹੋਣਾ, ਉਚੇ ਨੀਵੇਂ ਪਹਾੜ, ਮੈਦਾਨ, ਦਰਿਆ, ਨਦੀਆਂ, ਝੀਲਾਂ, ਆਬਸ਼ਾਰਾਂ ਆਦਿ ਅਤੇ ਫਿਰ ਜ਼ਿੰਦਗੀ ਦਾ ਅਣਗਿਣਤ ਕਿਸਮਾਂ ਦਾ ਹੋਣਾ। ਅੰਦਾਜ਼ਨ 20 ਲੱਖ ਨਸਲਾਂ ਧਰਤੀ ਉਪਰ ਵਿਚਰਦੀਆਂ ਹਨ(ਅਤੇ ਇਹਨਾਂ ਤੋਂ ਪਹਿਲਾਂ ਅਰਬ ਦੇ ਕਰੀਬ ਨਸਲਾਂ ਜ਼ਿੰਦਗੀ ਦੇ ਹੋਂਦ ਵਿਚ ਆਉਣ ਤੋਂ ਲੈਕੇ ਹੋ ਚੁੱਕੀਆਂ ਹਨ) ਅਤੇ ਹਰ ਨਸਲ ਵਿਚ ਲੱਖਾਂ ਕਰੋੜਾਂ ਦੀ ਤਾਦਾਦ ਵਿਚ ਜੀਵ ਹੁੰਦੇ ਹਨ। ਅਤੇ ਇਹਨਾਂ ਲੱਖਾਂ ਦੀ ਤਾਦਾਦ ਵਿਚ ਨਸਲਾਂ ਅਤੇ ਕਰੋੜਾਂ ਦੀ ਤਾਦਾਦ ਵਿਚ ਜੀਵਾਂ ਦੇ ਲੱਖਾਂ ਕਿਸਮ ਦੀਆਂ ਭਿੰਨ ਭਿੰਨ ਹਾਲਾਤਾਂ ਨਾਲ ਆਪਸੀ ਸੰਘਰਸ਼ ਵਿਚੋਂ ਲੱਖਾਂ ਕਰੋੜਾਂ ਕਿਸਮ ਦੇ ਜੋੜ-ਤੋੜ (ਹਾਲਾਤ) ਪੈਦਾ ਹੁੰਦੇ ਰਹਿੰਦੇ ਹਨ। ਇਹ ਵੰਨ ਸੁਵੰਨਤਾ ਧਰਤੀ ਉਪਰ ਜ਼ਿੰਦਗੀ ਦੀ ਬਰਕਰਾਰੀਅਤ ਲਈ ਜਾਮਨ ਹੈ। ਆਮ ਤੌਰ ਤੇ ਇਹ ਕਿਹਾ ਜਾ ਸਕਦਾ ਹੈ ਕਿ ਧਰਤੀ ਉਪਰ ਵਾਪਰਨ ਵਾਲੇ ਵੱਡੇ ਘਟਨਾਕ੍ਰਮ ਜ਼ਿੰਦਗੀ ਨੂੰ ਤਹਿਸ ਨਹਿਸ ਕਰ ਸਕਦੇ ਹਨ। ਪਰ ਅਜਿਹਾ ਕਦੀ ਵਾਪਰਿਆ ਨਹੀਂ ਹੈ। ਜ਼ਿੰਦਗੀ ਕਿਤੇ ਨਾ ਕਿਤੇ ਕਿਸੇ ਨਾ ਕਿਸੇ ਰੂਪ ਵਿਚ ਹਮੇਸ਼ਾ ਵਿਦਮਾਨ ਰਹਿੰਦੀ ਹੈ। ਜੁਆਲਾਮੁਖੀ, ਭੂਚਾਲ, ਸਮੁੰਦਰੀ ਸਤਾ ਦੀ ਤਬਦੀਲੀ, ਬਰਫਾਨੀ ਯੁੱਗ, ਬਾਹਰੋਂ ਡਿੱਗਣ ਵਾਲੇ ਉਲਕਾ, ਮਹਾਂਮਾਰੀਆਂ ਆਦਿ ਜ਼ਿੰਦਗੀ ਦੀ ਹਲਚਲ ਵਿਚ ਸਹਾਈ ਤਾਂ ਭਾਵੇਂ ਹੋਣ ਪਰ ਇਸ ਨੂੰ ਮਹਾਂਵਿਨਾਸ਼ ਦੀ ਸਥਿਤੀ ਵਿਚ ਲੈ ਜਾਣ ਦੇ ਸਮਰੱਥ ਨਹੀਂ ਹਨ।

ਗੌਰਮਿੰਟ ਰਾਜਿੰਦਰਾ ਕਾਲਜ, ਬਠਿੰਡਾ।





ਸਮਾਜ ਤੇ ਮਾਨਸਿਕ ਰੋਗ : 8

# ਮਨ ਸਰੀਰ ਦਾ ਦੋਹਰਾਪਨ-ਅੰਤਰ ਅਵਰੋਧ

ਡਾ.ਸ਼ਿਆਮ ਸੁੰਦਰ ਦੀਪਤੀ

ਇਕ ਵਾਰੀ ਇਕ ਕਲਾਕਾਰ ਕੋਲੋਂ, ਕਲਾਕਾਰ ਬਨਣ ਦੇ ਰਹੱਸ ਬਾਰੇ ਪੁੱਛਿਆ ਗਿਆ । ਉਸ ਦਾ ਕਹਿਣਾ ਸੀ-ਮਨੁੱਖ ਆਪਣੇ ਮਿਥੇ ਮੰਤਵ ਨੂੰ ਮੁੱਖ ਰਖਕੇ ਜ਼ਿੰਦਗੀ ਵਿਚ ਤੁਰਦਾ ਹੈ । ਜੇਕਰ ਉਸਦਾ ਮੰਤਵ ਪੂਰਾ ਹੋ ਜਾਂਦਾ ਹੈ ਤਾਂ ਉਹ ਨਵਾਂ ਮੰਤਵ ਲੈ ਕੇ ਤੁਰ ਪੈਂਦਾ ਹੈ । ਜੇਕਰ ਉਸ ਨੂੰ ਮੰਜ਼ਿਲ ਨਹੀਂ ਮਿਲਦੀ, ਮੰਤਵ ਦੀ ਪ੍ਰਾਪਤੀ ਨਹੀਂ ਹੁੰਦੀ ਤਾਂ ਉਸ ਨੂੰ, ਉਨ੍ਹਾਂ ਔਕੜਾਂ ਨੂੰ ਤਜਰਬਿਆਂ ਦੇ ਰੂਪ ਵਿਚ ਲੈ ਕੇ ਵਾਪਸ ਮੁੜਨਾ ਹੁੰਦਾ ਹੈ । ਜੇਕਰ ਉਸ ਨੂੰ ਵਾਪਸੀ ਦਾ ਰਸਤਾ ਯਾਦ ਹੁੰਦਾ ਹੈ/ਰਹਿੰਦਾ ਹੈ ਤਾਂ ਉਹ ਕਲਾਕਾਰ ਬਣ ਜਾਂਦਾ ਹੈ ਤੇ ਜੇਕਰ ਉਹ ਵਾਪਸੀ ਦਾ ਰਸਤਾ ਭੁੱਲ ਜਾਂਦਾ ਹੈ ਜਾਂ ਉਸ ਵਾਪਸੀ ਲਈ ਤਿਆਰ ਨਹੀਂ ਹੁੰਦਾ ਤਾਂ ਉਹ ਬੌਂਦਲ ਜਾਂਦਾ ਹੈ ਤੇ ਆਪਣੇ ਆਪ ਨੂੰ ਬੋਝਲ ਮਹਿਸੂਸ ਕਰਦਾ ਹੈ, ਘਬਰਾ ਜਾਂਦਾ ਹੈ ਤੇ ਫਿਰ ਉਹ ਪਾਗਲ ਹੋ ਜਾਂਦਾ ਹੈ । ਭਾਵ ਇਹ ਕਿ ਜੋ ਮਿਥਿਆ ਹੈ, ਜੋ ਕਲਪਨਾ ਕੀਤੀ ਹੈ ਤੇ ਜੋ ਵਾਤਾਵਰਨ ਵਿਚੋਂ ਯਥਾਰਥਕ ਤੌਰ ਤੇ ਸਾਹਮਣੇ ਆਉਂਦਾ ਹੈ-ਉਸ ਨੂੰ ਸਵੀਕਾਰ ਕਰਨਾ ਅਤੇ ਹਾਦਸਿਆਂ ਵਿਚੋਂ ਜ਼ਿੰਦਗੀ ਤੇ ਰਹੱਸ ਨੂੰ ਲੱਭਣਾ ਕਲਾਕਾਰੀ ਹੈ ਅਤੇ ਇਹ ਕਲਾਕਾਰੀ ਹੀ ਜ਼ਿੰਦਗੀ ਹੈ ।

ਵੈਸੇ ਰੋਜ਼ਮਰ੍ਹਾ ਦੀ ਜ਼ਿੰਦਗੀ ਵਿਚ ਆਪਾਂ ਪਾਗਲ ਕਿਸੇ ਨੂੰ ਵੀ ਕਹਿ ਦਿੰਦੇ ਹਾਂ । ਜੋ ਜ਼ਿਆਦਾ ਬੋਲਦਾ ਹੋਵੇ, ਅੱਡ ਅੱਡ ਕਹਿੰਦਾ ਹੋਵੇ, ਤੁਹਾਡੇ ਤੋਂ ਵੱਖਰਾ ਹੋਵੇ ਤਾਂ ਅਕਸਰ ਕਹਿ ਦਿੰਦੇ ਹਾਂ ਕਿ ਪਾਗਲ ਹੈ, ਇਥੋਂ ਤਕ ਕਿ ਕੋਈ ਰਾਹ ਜਾਂਦੀ ਕੁੜੀ ਛੇੜ ਦੇਵੇ ਤਾਂ ਕੁੜੀ ਵੀ ਕਹਿ ਦਿੰਦੀ ਹੈ, ਕਿਉਂ ਪਾਗਲ ਹੋ ਗਿਐਂ? ਵਗੈਰਾ । ਪਰ ਜੇਕਰ ਮਨੋਵਿਗਿਆਨਕ ਭਾਸ਼ਾ ਵਿਚ, ਘੱਟ ਤੋਂ ਘੱਟ ਸ਼ਬਦਾਂ ਵਿਚ ਪ੍ਰਭਾਸ਼ਿਤ ਕਰਨਾ ਹੋਵੇ ਤਾਂ ਕਹਿ ਸਕਦੇ ਹਾਂ ਮਨ ਅਤੇ ਸਰੀਰ ਦੇ ਅੱਡ ਹੋ ਜਾਣ ਦੀ ਕ੍ਰਿਆ ਹੀ ਪਾਗਲਪਨ ਹੈ, ਕਈ ਇਸ ਨੂੰ ਮਨ ਦੇ ਵੰਡੇ ਜਾਣ ਨੂੰ ਪਾਗਲਪਨ ਦੀ ਅਵਸਥਾ ਕਹਿੰਦੇ ਹਨ । ਪਰ ਜੋ ਸਥਿਤੀ ਵਿਚ ਪਾਗਲਪਨ ਦੀ ਅਭੀਵਿਅਕਤੀ ਹੁੰਦੀ ਹੈ ਉਹ ਇਹ ਕਿ ਸਰੀਰਕ ਅਤੇ ਮਾਨਸਿਕ ਕ੍ਰਿਆਵਾਂ ਵਿਚ ਜੋ ਵਖਰੇਵਾਂ ਹੋਵੇ, ਭਾਵ ਸਰੀਰ ਮਨ ਦੀ ਗੱਲ ਨਾ ਮੰਨੇ ਅਤੇ ਮਨ ਸਰੀਰਕ ਕ੍ਰਿਆਵਾਂ ਦੇ ਮੇਚ ਨਾ ਹੋਵੇ ਤਾਂ ਇਹ ਅੰਤਰ ਅਵਰੋਧ-ਆਪਸੀ ਵਖਰੇਵਾਂ ਹੈ ।

ਸਰੀਰਕ ਕ੍ਰਿਆਵਾਂ ਤੈਅ ਹਨ । ਇਨ੍ਹਾਂ ਨੂੰ ਦਿਮਾਗ ਦੇ ਤੰਤੂ ਅਤੇ ਸਰੀਰ ਦੇ ਹਾਰਮੋਨਜ਼, ਇੰਜਾਈਮ ਆਦਿ ਕ੍ਰਿਆਸ਼ੀਲ ਕਰਦੇ ਹਨ । ਸਰੀਰਕ ਕ੍ਰਿਆਵਾਂ ਵਾਤਾਵਰਨ ਦੇ ਵਿਚ ਕਿਸੇ ਹਾਲਾਤ ਦੀ ਪ੍ਰਤੀਕ੍ਰਿਆ ਵਜੋਂ ਹੁੰਦੀਆਂ ਹਨ । ਸਮਾਜਿਕ ਵਾਤਾਵਰਨ ਦੀ ਸਿਰਜਣਾ ਮਨੁੱਖ ਨੇ ਕੀਤੀ ਹੈ । ਪਰਿਵਾਰ, ਸਕੂਲ, ਕੰਮ ਵਾਲੀ ਥਾਂ, ਧਾਰਮਿਕ- ਨੈਤਿਕ ਸੰਸਥਾਵਾਂ, ਰਾਜਨੀਤਿਕ ਅਦਾਰੇ ਆਦਿ ਮਨੁੱਖ ਨੇ ਆਪਣੇ ਵਿਕਾਸੀ ਦੌਰ ਵਿਚ ਸਿਰਜੇ ਹਨ ਅਤੇ ਅਪਣਾਏ ਹਨ । ਪਰ ਮਨ ਤਾਂ ਕਲਪਨਾ ਵਿਚ ਕਿਤੇ ਵੀ ਪਹੁੰਚ ਸਕਦਾ ਹੈ । ਆਮ ਜ਼ਿੰਦਗੀ ਵਿਚ ਦੋਹਾਂ ਦਾ ਸੰਤੁਲਨ ਰਹਿੰਦਾ ਹੈ ਅਤੇ ਮਨੁੱਖ ਸਾਵੀਂ ਹਾਲਤ ਵਿਚ ਰਹਿੰਦਾ ਹੈ । ਪਰ ਜੇ ਇਸ ਤਰ੍ਹਾਂ ਨਾ ਰਹੇ ਤਾਂ ਮਾਨਸਿਕ ਵਿਕਾਰ ਪੈਦਾ ਹੋ ਜਾਂਦਾ ਹੈ ।

ਮਨ ਅਤੇ ਸਰੀਰ ਜਾਂ ਮਨ ਦੇ ਦੋਫਾੜ ਹੋਣ ਦੀ ਸਥਿਤੀ ਕਿਵੇਂ ਵਾਪਰਦੀ ਹੈ ?

ਇਹ ਸਥਿਤੀ ਇਕੋ ਦਿਨ ਵਿਚ ਨਹੀਂ ਵਾਪਰਦੀ । ਇਹ ਕਈ ਪੜਾਵਾਂ ਵਿਚੋਂ ਲੰਘਦੀ ਹੈ । ਇਹ ਇੰਨੇ ਸੂਖਮ ਹਾਲਾਤਾਂ ਵਿਚੋਂ ਗੁਜ਼ਰਦੀ ਹੈ ਕਿ ਸ਼ੁਰੂ ਸ਼ੁਰੂ ਦੀ ਸਥਿਤੀ ਨੂੰ ਇਕ ਆਮ ਵਿਅਕਤੀ ਸਮਝ ਹੀ ਨਹੀਂ ਪਾਉਂਦਾ ਜਾਂ ਉਹ ਇਸ ਨੂੰ ਮਾੜੇ ਮੋਟੇ ਸੁਭਾਅ ਦੀ ਤਬਦੀਲੀ ਕਹਿ ਕੇ ਟਾਲ ਦਿੰਦੇ ਹਨ ।

ਜਿਵੇਂ ਕਿ 'ਕਲਾਕਾਰ ਦੇ ਪਹਿਲੂ ਤੋਂ ' ਬੌਂਦਲ ਜਾਣ ਜਾਂ ਘਬਰਾ ਜਾਣ ਦੀ ਸਥਿਤੀ ਪਾਗਲਪਨ ਦੀ ਸ਼ੁਰੂਆਤ ਕਰਦੀ ਹੈ- ਉਸੇ ਤਰ੍ਹਾਂ ਜਦੋਂ ਵਿਅਕਤੀ ਸਮਾਜ ਵਿਚ ਅਲੱਗ ਅਲੱਗ ਮਾਪਦੰਡਾਂ ਵਿਚ ਜਿਉਂਦਾ ਵਿਚਰਦਾ ਹੋਇਆ ਸਿਖਿਆ ਹੋਰ ਅਤੇ ਅਮਲ ਹੋਰ, ਸੁਣਿਆ ਪੜ੍ਹਿਆ ਹੋਰ ਤੇ ਦੇਖਿਆ ਹੋਰ, ਨੇਤਾਵਾਂ ਦੇ ਵਿਚਾਰ ਹੋਰ ਅਤੇ ਅਸਲ ਕਾਰੇ ਹੋਰ ਵਰਗੇ ਅਨੇਕਾਂ ਹਾਲਾਤਾਂ ਨਾਲ ਦੋ ਚਾਰ ਹੁੰਦਾ ਹੈ ਅਤੇ ਇਨ੍ਹਾਂ ਦਾ ਲਗਾਤਾਰ ਸਾਹਮਣਾ ਕਰਦਾ ਉਲਝ ਜਾਂਦਾ ਹੈ ਤੇ ਦੂਸਰੇ ਪਾਸੇ ਇਸ ਦੁਵੱਲੀ ਸਥਿਤੀ ਵਿਚੋਂ ਨਿਕਲਣ ਦਾ ਕੋਈ ਰਾਹ ਨਜ਼ਰ ਨਹੀਂ ਆਉਂਦਾ ਤੇ ਉਹ ਕਿਸੇ ਫੈਸਲੇ ਤੇ ਪਹੁੰਚਣ ਵਿਚ ਸਮਰਥ ਨਹੀਂ ਹੁੰਦਾ ਤਾਂ ਵਿਚਾਰਾਂ ਦਾ ਜਮਘਟ, ਵਿਚਾਰ ਪ੍ਰਕ੍ਰਿਆ ਵਿਚ ਗੜਬੜ ਪੈਦਾ ਕਰ ਦਿੰਦਾ ਹੈ ।

ਵਿਚਾਰ ਪ੍ਰਕ੍ਰਿਆ ਜਾਂ ਸੋਚ ਪ੍ਰਣਾਲੀ ਵਿਚ ਗੜਬੜ ਦਾ ਪੈਦਾ ਹੋਣਾ-ਵਿਚਾਰਾਂ ਦਾ ਲਗਾਤਾਰ ਰਿਝਦੇ ਰਹਿਣ ਕਰਕੇ ਪੈਦਾ ਹੁੰਦਾ ਹੈ । ਜਦੋਂ ਵਿਅਕਤੀ ਪੜਦਾ ਹੈ, ਸੁਣਦਾ ਹੈ ਉਹ ਨਾਲੋ ਨਾਲ ਕਲਪਨਾ ਕਰਦਾ ਹੈ, ਉਡਦਾ ਹੈ ਕਲਪਨਾ ਵਿਚ,'ਬੇਟੇ ਪੜ ਲਵੇਂਗਾ ਤਾਂ ਵੱਡਾ ਡਾਕਟਰ ਬਣੇਗਾਂ, ਕਾਰ ਹੋਵੇਗੀ, ਕੋਠੀ, ਨੌਕਰ ਚਾਕਰ ਹੋਣਗੇ,' ਤਾਂ ਉਹ ਨਾਲੋ-ਨਾਲ ਕਾਰ ਦੀ ਕਲਪਨਾ ਕਰਦਾ ਹੈ । ਹਵਾਈ ਜਹਾਜ ਤੇ ਚੜਦਾ ਹੈ । ਪੜਾਈ ਨੂੰ ਇਕ ਮੰਤਵ ਮਿਲਦਾ ਹੈ । ਇਸੇ ਤਰ੍ਹਾਂ ਈਮਾਨਦਾਰੀ ਦਾ ਪਾਠ, ਸਖਤ ਮੇਹਨਤ ਦੀ ਸਿਖਿਆ ਉਸ ਦੀ ਕ੍ਰਿਆ ਨੂੰ ਗਤੀ ਦਿੰਦੇ ਹਨ । ਕਲਪਨਾ ਸ਼ਕਤੀ ਨੂੰ ਵਧਾਉਂਦੇ ਹਨ । ਇਸ ਦੇ ਉਲਟ ਜੋ ਵਿਅਕਤੀ ਇਨ੍ਹਾਂ ਦਾ ਨਿਸ਼ਚਿਤ ਫਲ ਹਾਸਿਲ ਕਰਨ ਵਿਚ

ਕਾਮਯਾਬ ਨਹੀਂ ਹੁੰਦਾ ਤਾਂ ਉਹ ਟੁੱਟ ਜਾਂਦਾ ਹੈ। ਕਲਪਨਾ ਦਾ ਸੰਸਾਰ, ਅਸਲ ਜ਼ਿੰਦਗੀ ਨਾਲ ਮੇਚ ਨਹੀਂ ਆਉਂਦਾ ਤਾਂ ਉਹ ਬੌਂਦਲ ਜਾਂਦਾ ਹੈ। ਸੋਚ ਪ੍ਰਕ੍ਰਿਆ ਗੜਬੜਾ ਜਾਂਦੀ ਹੈ।

ਸੋਚ-ਪ੍ਰਕ੍ਰਿਆ ਦੀ ਗੜਬੜ ਪਿਛੇ ਕਈ ਸਮਾਜਿਕ ਅਤੇ ਮਾਨਸਿਕ ਕਾਰਨ ਦੱਸੇ ਜਾਂਦੇ ਹਨ। ਪਰ ਕੇਂਦਰ ਬਿੰਦੂ ਇਕੋ ਹੀ ਹੈ ਕਿ ਆਪਣੇ ਆਲੇ ਦੁਆਲੇ ਨਾਲ ਇਕਮਿਕ ਨਾ ਹੋ ਸਕਣਾ। ਇਹ ਉਸ ਦੀਆਂ ਬਣੀਆਂ ਬਣਾਈਆਂ ਧਾਰਨਾਵਾਂ ਤੋਂ ਵਖਰਾ ਹੋਣ ਕਰਕੇ ਵੀ ਹੋ ਸਕਦਾ ਹੈ ਜਾਂ ਉਸ ਸਥਿਤੀ ਵਿਚ ਪਹੁੰਚ ਜਾਣਾ ਜਿਥੇ ਉਸ ਦੇ ਮਾਨਸਿਕ ਵਿਕਾਸ ਤੋਂ ਇਕੋ ਦਮ ਉਲਟ ਹੀ ਵਾਪਰ ਰਿਹਾ ਹੋਵੇ। ਇਨ੍ਹਾਂ ਦੇ ਕੁਝ ਕੁ ਕਾਰਨ-ਜਿਵੇਂ ਮਾਂ ਪਿਉ ਦਾ ਅਲੱਗ ਰਹਿਣਾ ਜਾਂ ਰੋਜ਼ ਰੋਜ਼ ਦੀ ਆਪਸੀ ਲੜਾਈ। ਮਾਂ ਪਿਉ ਵਿਚੋਂ ਕਿਸੇ ਇਕ ਦੀ ਨਾ ਪੱਖੀ ਸੋਚ। ਮਾਂ ਪਿਉ ਵਲੋਂ ਕਿਸੇ ਗਲ ਦੀ ਨਿਰਦੇਸ਼ਨਾ ਵੇਲੇ ਮਾਂ ਦਾ ਪਿਉ ਦੀ ਗੱਲ ਨੂੰ ਕੱਟ ਦੇਣਾ ਅਤੇ ਪਿਉ ਦਾ ਮਾਂ ਦੀ ਗੱਲ ਨੂੰ ਕੱਟ ਦੇਣਾ ਤੇ ਬੱਚੇ ਦਾ ਭੰਬਲਭੂਸੇ ਵਿਚ ਪੈ ਜਾਣਾ ਕਿ.ਉਹ ਕਿਸ ਦੀ ਗੱਲ ਨੂੰ ਮੰਨੇ, ਸਮਾਜ ਵਿਚ ਹੋਰ ਕਿਤੇ ਵੀ ਸਕੂਲ ਜਾਂ ਧਾਰਮਿਕ, ਰਾਜਨੀਤਕ ਅਦਾਰਿਆਂ ਵਿਚ ਦੋਗਲੇ ਵਿਵਹਾਰ ਵਾਲੀਆਂ ਪ੍ਰਸਥਿਤੀਆਂ ਵਿਚੋਂ ਲੰਘਣਾ ਆਦਿ-ਕਾਰਨ ਹਨ।

ਇਸ ਤਰ੍ਹਾਂ ਦੀ ਸਥਿਤੀ ਵਿਚੋਂ ਲੰਘਦਿਆਂ ਵਿਅਕਤੀ ਅੰਤਰਮੁਖੀ ਹੋ ਸਕਦਾ ਹੈ ਭਾਵ ਬਾਹਰੀ ਸਮਾਜ ਤੋਂ ਮੂੰਹ ਮੋੜ ਲੈਣਾ ਜਾਂ ਉਸ ਨੂੰ ਦੌਰੇ ਪੈ ਸਕਦੇ ਹਨ। ਵਿਚਾਰ ਪ੍ਰਕ੍ਰਿਆ ਵਿਚ ਗੜਬੜ ਕਾਰਨ, ਉਹ ਜੋ ਕੁਝ ਵੀ ਬੋਲਦਾ ਹੈ ਉਸ ਨਾਲ ਕਿਸੇ ਤੱਥ ਤੇ ਨਹੀਂ ਪਹੁੰਚਿਆ ਜਾ ਸਕਦਾ। ਉਸ ਦੀ ਗਲਬਾਤ ਅਰਥਹੀਣ ਹੁੰਦੀ ਹੈ। ਘੰਟਿਆਂ ਬੱਧੀ ਗਲਬਾਤ ਕਰਨ ਤੇ ਵੀ ਸੁਣਨ ਵਾਲੇ ਦੇ ਹੱਥ ਪੱਲੇ ਕੁਝ ਨਹੀਂ ਪੈਂਦਾ ਅਤੇ ਨਾਲ ਇਸ ਸਥਿਤੀ ਵਿਚ ਲੰਘਦਿਆਂ ਉਹ ਹਰ ਗੱਲ ਵਿਚ ਸ਼ੱਕ ਜ਼ਾਹਿਰ ਕਰਦਾ ਰਹਿੰਦਾ ਹੈ।

ਬਿਮਾਰੀ ਦੀ ਗੰਭੀਰਤਾ ਦੇ ਮੱਦੇ ਨਜ਼ਰ ਇਹ ਲੱਛਣ ਪੈਦਾ ਹੁੰਦੇ ਹਨ। ਪਰ ਜਿਸ ਤਰ੍ਹਾਂ ਆਪਾਂ ਗੱਲ ਕੀਤੀ ਹੈ ਕਿ ਮੁਢਲੀ ਅਵਸਥਾ ਵਿਚ ਇਸ ਨੂੰ ਪਛਾਨਣਾ ਮੁਸ਼ਕਿਲ ਹੁੰਦਾ ਹੈ, ਪਰ ਫਿਰ ਵੀ ਸੁਚੇਤ ਵਿਅਕਤੀ ਗੌਰ ਨਾਲ ਉਸ ਨੂੰ ਪਛਾਣ ਸਕਦਾ ਹੈ। ਸ਼ੁਰੂ-ਸ਼ਰੂ ਦੇ ਲੱਛਣਾਂ ਵਿਚ-:

-ਰੋਜ਼ਾਨਾ ਦੇ ਕੰਮ ਕਾਰਾਂ ਵਿਚ ਰੁਕਾਵਟ ਪੈਦਾ ਹੋਣੀ। ਪੜ੍ਹਾਈ ਵਿਚ ਠੀਕ ਠਾਕ ਹੁੰਦਾ ਹੋਇਆ, ਪੜ੍ਹਾਈ ਤੋਂ ਉਚਾਟ ਰਹਿਣ ਲੱਗ ਪੈਣਾ।

-ਜੇਕਰ ਕਿਸੇ ਕੰਮ ਤੇ ਜਾਂਦਾ ਹੋਵੇ ਤੇ ਉਥੇ ਜਾਣ ਤੋਂ ਕਤਰਾਉਣ ਲਗ ਪਵੇ।

-ਗੱਲਬਾਤ ਰਾਹੀਂ ਸਮਝਾਉਣ ਦਾ ਬਿਲਕੁਲ ਅਸਰ ਨਾ ਹੋਵੇ।

-ਏਧਰ ਉਧਰ ਖੇਡਣ ਘੁੰਮਣ ਵਾਲਾ ਬੱਚਾ, ਖੇਤਾਂ-ਸੱਥਾਂ ਵਿਚ ਜਾਕੇ ਬੈਠਣ ਵਾਲਾ ਲੜਕਾ ਇਕੋਦਮ ਘਰ ਬੈਠਣ ਲਗ ਜਾਵੇ।

ਕਹਿਣ ਦਾ ਮਤਲਬ ਸੁਭਾਅ-ਵਿਵਹਾਰ ਵਿਚ ਆਈ ਤਬਦੀਲੀ ਨੂੰ ਅਣਗੌਲਿਆਂ ਨਹੀਂ ਕਰਨਾ ਚਾਹੀਦਾ ਹੈ। ਕਈ ਵਾਰੀ ਇਹ ਚੰਗੀ ਲਗਦੀ ਹੈ ਕਿ ਬੱਚਾ ਘੁੰਮਣ ਫਿਰਨ ਨਹੀਂ ਜਾਂਦਾ, ਸਿਆਣਾ ਬਣ ਗਿਆ ਹੈ; ਵਾਲੀ ਸਥਿਤੀ ਵਿਚ ਇਹ ਬੀਮਾਰੀ ਦੀ ਸ਼ੁਰੂਆਤ ਹੋ ਸਕਦੀ ਹੈ ਅਤੇ ਇਸ ਮੌਕੇ ਤੇ ਇਸ ਨੂੰ ਸੁਲਝਾ ਕੇ, ਉਸ ਦੀ ਸਥਿਤੀ ਨੂੰ ਪਰਿਵਾਰ ਵਾਲਿਆਂ ਨਾਲ ਬੈਠ ਕੇ ਸੁਲਝਾਇਆ ਜਾ ਸਕਦਾ ਹੈ ਤੇ ਗੰਭੀਰ ਸਥਿਤੀ ਤੋਂ ਬਚਿਆ ਜਾ ਸਕਦਾ ਹੈ।

ਇਕ ਸਮਾਜ-ਮਨੋਵਿਗਿਆਨੀ ਬਾਲਡਵਿਨ ਦਾ ਕਹਿਣਾ ਹੈ ਕਿ ਮਨ, ਸਰੀਰ ਦਾ ਦੋਹਰਾਪਨ ਕੋਈ ਮੂਲਭੂਤ ਸਥਿਤੀ ਨਹੀਂ ਹੈ। ਇਹ ਸਥਿਤੀ ਉਦੋਂ ਪੈਦਾ ਹੁੰਦੀ ਹੈ ਜਦੋਂ ਵਿਅਕਤੀ ਆਪਣੀ ਸਵੈ-ਸ਼ਕਤੀ ਨੂੰ ਵਿਕਾਸ ਕਰਨ ਵਿਚ ਅਸਫਲ ਰਹਿ ਜਾਂਦਾ ਹੈ। ਜਿਸ ਤਰ੍ਹਾਂ ਕਿ ਕਿਸੇ ਨੂੰ ਸਿਖਿਆ ਅਤੇ ਯਥਾਰਥ ਦੇ ਅਨੁਭਵ ਤੋਂ ਦੂਰ ਰਖਕੇ, ਉਸ ਨੂੰ ਸਮਸਿਆ ਮੂਲਕ ਸਥਿਤੀ ਦੇ ਸਾਹਮਣੇ ਆਉਣ ਹੀ ਨਾ ਦੇਣਾ ਜਿਵੇਂ ਕਿ ਬੱਚੇ ਨੇ ਜੋ ਮੰਗਣਾ ਉਹੀ ਪੇਸ਼ ਹੋ ਜਾਣਾ, ਪੰਜ ਰੁਪਏ ਮੰਗਣੇ ਸਗੋਂ ਦਸ ਦੇ ਦੇਣੇ, ਕਿਸੇ ਘਾਟ ਨਾਲ ਰੂ-ਬ-ਰੂ ਹੀ ਨਾ ਹੋਣ ਦੇਣਾ, ਤਾਂ ਉਹ ਜਦੋਂ ਕਦੇ ਇਨ੍ਹਾਂ ਦਾ ਸਾਹਮਣਾ ਕਰਦਾ ਹੈ ਤਾਂ ਘਬਰਾ ਜਾਂਦਾ ਹੈ।

ਬਾਲਡਵਿਨ ਮੁਤਾਬਕ-:

-ਆਲੇ ਦੁਆਲੇ ਨਾਲ ਇਕਮਿਕ ਨਾ ਹੋਣਾ

-ਸਵੈ-ਸ਼ਕਤੀ ਜਾਂ ਆਤਮ ਵਿਸ਼ਵਾਸ ਜਾਂ ਸਮਸਿਆਵਾਂ ਨਾਲ ਜੂਝ ਕੇ ਤਜਰਬਿਆਂ ਨੂੰ ਹਾਸਲ ਨਾ ਕਰ ਸਕਣਾ

-ਹਾਦਸਿਆਂ ਦੀ ਸੂਰਤ ਵਿਚ ਇਕਮਿਕ ਨਾ ਹੋ ਸਕਣ ਦੀ ਘਬਰਾਹਟ

-ਟੁੱਟ ਜਾਣਾ ਘਬਰਾ ਜਾਣਾ ਬੇਚੈਨ ਹੋਣਾ

-ਮਨ ਸਰੀਰ ਦਾ ਦੋਹਰਾਪਨ

ਇਸ ਤਰ੍ਹਾਂ ਜੋ ਵਿਅਕਤੀ ਤੋਂ ਵਿਅਕਤੀਤਵ ਦਾ ਸਫਰ ਹੈ-ਉਹ ਲੋਕਾਂ,ਵਸਤੂਆਂ ਨਾਲ ਜੁੜ ਕੇ ਸਫਲ ਤਜਰਬਿਆਂ ਤਕ ਪਹੁੰਚਣ ਦਾ ਹੈ ਅਤੇ ਕਿਤੇ ਵੀ ਕੋਈ ਘਾਟ- ਉਹ ਚਾਹੇ ਗਿਆਨ ਸ਼ਕਤੀ ਦੀ ਹੋਵੇ, ਤਜਰਬਿਆਂ ਦੀ ਹੋਵੇ, ਮਾਨਸਿਕ ਰੋਗ ਵੱਲ ਲੈ ਜਾਂਦੀ ਹੈ।

ਇਸ ਸਮਾਜਿਕ ਸਥਿਤੀ ਨੂੰ ਸਮਝੇ ਬਗੈਰ ਨਾ ਤਾਂ ਰੋਗੀ ਦੀ ਹਾਲਤ ਨੂੰ ਸੁਧਾਰਿਆ ਜਾ ਸਕਦਾ ਹੈ ਅਤੇ ਨਾ ਹੀ ਭਵਿੱਖ ਵਿਚ ਕਿਸੇ ਨਰੋਏ ਸਮਾਜ ਨੂੰ ਉਸਾਰਨ ਬਾਰੇ ਸੋਚਿਆ ਜਾ ਸਕਦਾ ਹੈ।

97 ਗੁਰੂ ਨਾਨਕ ਐਵੀਨਿਊ,
ਮਜੀਠਾ ਰੋਡ, ਅੰਮ੍ਰਿਤਸਰ।



ਸਰੀਰ ਵਿਗਿਆਨ:

# ਦੰਦ ਗਏ ਸੁਆਦ ਗਿਆ

ਸੁਰਿੰਦਰ

ਦੰਦਾਂ ਬਾਰੇ ਜਾਣਕਾਰੀ ਹੋਣੀ ਬਹੁਤ ਹੀ ਮਹੱਤਵਪੂਰਨ ਹੈ ਕਿਉਂਕਿ ਤਕਰੀਬਨ 95% ਲੋਕ ਆਪਣੀ ਜ਼ਿੰਦਗੀ ਵਿਚ ਦੰਦਾਂ ਦੀ ਛੋਟੀ ਜਾਂ ਵੱਡੀ ਸਮੱਸਿਆ ਤੋਂ ਪੀੜਤ ਹੁੰਦੇ ਹਨ ਅਤੇ ਇਨ੍ਹਾਂ ਵਿਚੋਂ 35% ਬੱਚੇ ਹੁੰਦੇ। ਹੋਰ ਚੀਜ਼ਾਂ ਅਤੇ ਇਲਾਜ ਦੀ ਮਹਿੰਗਾਈ ਦੇ ਨਾਲ ਨਾਲ ਦੰਦਾਂ ਦਾ ਇਲਾਜ ਕਰਾਉਣਾ ਵੀ ਆਮ ਆਦਮੀ ਦੇ ਵੱਸੋਂ ਬਾਹਰ ਦੀ ਗੱਲ ਹੈ। ਸੋ ਇਸ ਕਹਾਵਤ ਮੁਤਾਬਕ ਕਿ "ਇਲਾਜ ਨਾਲੋਂ ਪ੍ਰਹੇਜ਼ ਚੰਗਾ", ਦੰਦਾਂ ਬਾਰੇ ਸਹੀ ਢੁਕਦਾ ਹੈ। ਜਿਸ ਨਾਲ ਇਨ੍ਹਾਂ ਦੀਆਂ ਬਹੁਤ ਸਾਰੀਆਂ ਬਿਮਾਰੀਆਂ/ਸਮੱਸਿਆਵਾਂ ਨੂੰ ਰੋਕਿਆ ਜਾ ਸਕਦਾ ਹੈ।

ਸਿਹਤਮੰਦ ਦੰਦ, ਠੀਕ ਸਾਈਜ਼, ਸ਼ਕਲ ਅਤੇ ਰੰਗ ਇਨਸਾਨ ਦੀ ਖੂਬਸੂਰਤੀ ਹੁੰਦੇ ਹਨ। ਸੋ ਇਸ ਲਿਖਤ ਵਿਚ ਕੋਸ਼ਿਸ਼ ਕੀਤੀ ਗਈ ਹੈ ਕਿ ਦੰਦਾਂ ਦੀ ਸਾਰੀ ਪ੍ਰਕਿਰਿਆ ਕਿ ਕਦੋਂ ਉਗਦੇ, ਕਦੋਂ ਝੜਦੇ ਹਨ, ਕਿਹੜੇ ਕਿਹੜੇ ਤੱਤ ਦੰਦਾਂ ਦੀ ਬਣਤਰ ਉਪਰ ਅਸਰ ਪਾਉਂਦੇ ਹਨ, ਖੋਲ ਕੇ ਦੱਸਿਆ ਜਾਵੇ ਤਾਂ ਕਿ ਮਾਪੇ ਅਤੇ ਬੱਚੇ ਇਸ ਦਾ ਭਰਪੂਰ ਲਾਭ ਉਠਾ ਸਕਣ।

ਦੰਦਾਂ ਦਾ ਉੱਗਣਾ(ਨਾ ਦਿਸਣ ਯੋਗ) ਉਦੋਂ ਹੀ ਸ਼ੁਰੂ ਹੋ ਜਾਂਦਾ ਹੈ ਜਦੋਂ ਅਜੇ ਬੱਚਾ ਮਾਂ ਦੇ ਪੇਟ ਵਿਚ ਸਿਰਫ ਤਿੰਨ ਮਹੀਨਿਆਂ ਦਾ ਹੀ ਹੁੰਦਾ ਹੈ। ਇਹੀ ਦੰਦ ਛੇਤੀ ਤੋਂ ਛੇਤੀ ਤਿੰਨ ਮਹੀਨੇ ਦੇ ਬੱਚੇ ਦੇ ਅਤੇ ਲੇਟ ਤੋਂ ਲੇਟ ਜਾਂ ਵੱਧ ਤੋਂ ਵੱਧ ਇਕ ਸਾਲ ਦੇ ਬੱਚੇ ਦੇ ਬਾਹਰ ਦਿੱਸਣ ਲੱਗ ਪੈਂਦੇ ਹਨ। ਪਰ ਔਸਤਨ ਉਮਰ ਸੱਤ ਮਹੀਨੇ ਹੈ।

ਦੰਦ ਸ਼ੁਰੂ ਹੋਣ ਦੀ ਕ੍ਰਿਆ ਵਿਚ ਚਾਹੇ ਕੁਝ ਦਰਦ ਹੋਣਾ ਆਮ ਹੈ; ਕੁਝ ਬੱਚੇ ਮੂੰਹ ਚੋਂ ਲਾਰਾਂ ਸੁਟਦੇ ਹਨ, ਦੰਦੀਆਂ ਵੱਢਦੇ ਹਨ, ਹੋਰ ਸਖਤ ਚੀਜ਼ਾਂ ਚੁੱਕ ਕੇ ਮੂੰਹ ਵਿਚ ਪਾਉਂਦੇ ਹਨ, ਰੋਂਦੂ ਜਿਹੇ ਬਣ ਜਾਂਦੇ ਹਨ ਜਾਂ ਚੰਗੀ ਤਰ੍ਹਾਂ ਸੌਂਦੇ ਨਹੀਂ, ਖਾਂਦੇ ਨਹੀਂ ਹਨ। ਪਰ ਇਹ ਧਾਰਨਾ ਬਿਲਕੁਲ ਗਲਤ ਹੈ ਕਿ ਬੱਚਿਆਂ ਨੂੰ ਟੱਟੀਆਂ, ਉਲਟੀਆਂ ਜਾਂ ਬੁਖਾਰ ਦੰਦ ਕੱਢਣ ਕਰਕੇ ਹੁੰਦਾ ਹੈ ਸੋ ਇਨ੍ਹਾਂ ਬਿਮਾਰੀਆਂ ਦਾ ਕਾਰਨ ਕੁੱਝ ਹੋਰ ਹੋ ਸਕਦਾ ਹੈ। ਖਾਸ ਕਰਕੇ ਗੰਦੇ ਮੰਦੇ ਹੱਥ ਜਾਂ ਗੰਦੇ ਥਾਂ ਤੋਂ ਚੀਜ਼ਾਂ ਚੁੱਕ ਕੇ ਮੂੰਹ ਵਿਚ ਪਾਉਣੀਆਂ ਆਦਿ। ਸੋ ਡਾਕਟਰ ਕੋਲੋਂ ਚੈਕ ਕਰਵਾਉਣਾ ਜ਼ਰੂਰੀ ਹੈ।

**ਦੁੱਧ ਦੰਦ ਆਉਣ ਅਤੇ ਝੜਨ ਦਾ ਸਮਾਂ ਆਮ ਤੌਰ ਤੇ ਇਸ ਤਰ੍ਹਾਂ ਹੈ :**

| ਦੰਦ | ਉਗਣ ਦਾ ਸਮਾਂ | ਝੜਨ ਦਾ ਸਮਾਂ |
|---|---|---|
| ਹੇਠਲੇ ਮੂਹਰਲੇ ਦੰਦ | 5 9 ਮਹੀਨੇ | 6 7 ਸਾਲ |
| ਉਪਰਲੇ " " | 8 12 " | 7 8 " |
| ਪਾਸਿਆਂ ਵਾਲੇ | | |
| ਉਪਰਲੇ | 8 12 " | 8 9 " |
| ਹੇਠਲੇ | 12 18 " | 7 8 " |
| ਉਪਰਲੇ | 18 24 " | 11-12 |

ਜਿਵੇਂ ਕਿ ਪਹਿਲਾਂ ਹੀ ਦੱਸਿਆ ਹੈ ਕਿ ਦੰਦਾਂ ਦੇ ਬਣਨ ਦੀ ਕ੍ਰਿਆ ਬੱਚੇਦਾਨੀ ਦੇ ਅੰਦਰ ਹੀ ਸ਼ੁਰੂ ਹੋ ਜਾਂਦੀ ਹੈ, ਇਸ ਲਈ ਮਾਂ ਦੀ ਖੁਰਾਕ ਉਦੋਂ ਤੋਂ ਹੀ ਉਨ੍ਹਾਂ ਤੇ ਅਸਰ ਪਾਉਣਾ ਸ਼ੁਰੂ ਕਰ ਦਿੰਦੀ ਹੈ। ਉਸ ਤੋਂ ਬਾਅਦ ਜਿਵੇਂ ਜਿਵੇਂ ਬੱਚਾ ਵੱਡਾ ਹੁੰਦਾ ਹੈ ਉਸ ਦੀ ਆਪਣੀ ਖੁਰਾਕ ਵਿਚ ਕਾਫੀ ਮਾਤਰਾ ਵਿਚ ਦੁੱਧ, ਅੰਡੇ, ਹਰੀਆਂ ਸ਼ਬਜੀਆਂ ਅਤੇ ਫਲ ਆਦਿ ਹੋਣੇ ਬਹੁਤ ਜ਼ਰੂਰੀ ਹਨ। ਬੱਚੇ ਦੀ ਖੁਰਾਕ ਵਿਚ ਚਬਾਉਣ ਵਾਲੀਆਂ ਚੀਜ਼ਾਂ ਹੋਣੀਆਂ ਚਾਹੀਦੀਆਂ ਹਨ ਤਾਂ ਕਿ ਕਾਫੀ ਮਾਤਰਾ ਵਿਚ ਮੂੰਹ ਦੇ ਰਸ ਪੈਦਾ ਹੋਣ ਅਤੇ ਮਸੂੜਿਆਂ ਨੂੰ ਖੂਨ ਦੇ ਦੌਰੇ ਦੀ ਚੰਗੀ ਮਾਤਰਾ ਮਿਲ ਸਕੇ ਜਿਸ ਨਾਲ ਉਹ ਮਜ਼ਬੂਤ ਹੋ ਸਕਣ।

ਬੱਚੇ ਲਈ ਮਾਂ ਦਾ ਦੁੱਧ ਚੁੰਘਣਾ ਬਹੁਤ ਲਾਹੇਵੰਦ ਹੈ ਕਿਉਂਕਿ ਚੁੰਘਣ ਕ੍ਰਿਆ ਮੂੰਹ ਅਤੇ ਜਬਾੜ੍ਹੇ ਦੀ ਸ਼ਕਲ ਤੇ ਵੀ ਅਸਰ ਪਾਉਂਦੀ ਹੈ। ਦੇਖਣ ਵਿਚ ਆਇਆ ਹੈ ਕਿ ਮਾਂ ਦਾ ਦੁੱਧ ਚੁੰਘਣ ਵਾਲੇ ਬੱਚੇ ਦੰਦ ਕੱਢਦੇ ਸਮੇਂ ਘੱਟ ਮੁਸ਼ਕਲਾਂ ਦਾ ਸਾਹਮਣਾ ਕਰਦੇ ਹਨ।

ਸੰਭਾਲ: ਚਾਹੇ ਮੂੰਹ ਜਾਂ ਅਣਦਿਸਦੇ ਦੰਦਾਂ ਦੀ ਸੰਭਾਲ ਬੱਚੇ ਦੇ ਪਹਿਲੀ ਵਾਰ ਦੁੱਧ ਚੁੰਘਣ ਦੇ ਨਾਲ ਹੀ ਸ਼ੁਰੂ ਹੋ ਜਾਂਦੀ ਹੈ। ਸਾਫ ਨਰਮ ਕਪੜੇ ਦੇ ਪੀਸ ਨਾਲ ਬੱਚੇ ਦਾ ਮੂੰਹ ਸਾਫ ਕਰ ਦੇਣਾ ਚਾਹੀਦਾ ਹੈ ਅਤੇ ਦੋ ਸਾਲ ਦੇ ਬੱਚੇ ਨੂੰ ਨਰਮ ਸਿੱਧਾ ਡੰਡੀ ਵਾਲਾ ਬੁਰਸ਼ ਕਰਨ ਲਈ ਦੇਣਾ ਚਾਹੀਦਾ ਹੈ। ਬੁਰਸ਼ ਘੱਟੋ ਘੱਟ ਸਵੇਰੇ ਉੱਠਣ- ਸਾਰ ਅਤੇ ਰਾਤ ਨੂੰ ਸੌਣ ਲੱਗਿਆਂ ਜ਼ਰੂਰ ਕਰਨਾ ਚਾਹੀਦਾ ਹੈ। ਹੋ ਸਕੇ ਤਾਂ ਹਰ ਖਾਣੇ ਤੋਂ ਬਾਅਦ ਕਰਨਾ ਚਾਹੀਦਾ ਹੈ ਨਹੀਂ ਤਾਂ ਚੰਗੀ ਤਰ੍ਹਾਂ ਕੁਰਲੀ ਕਰਨੀ ਚਾਹੀਦੀ ਹੈ। ਆਮ ਕਰਕੇ ਦੰਦਾਂ ਦੀ ਸੰਭਾਲ ਨਾ ਕਰਨ ਨਾਲ ਦੰਦਾਂ ਨੂੰ ਕੀੜਾ ਲੱਗ ਜਾਂਦਾ ਹੈ, ਮਸੂੜਿਆਂ ਦੀ ਸੋਜਿਸ਼ ਹੋ ਜਾਂਦੀ ਹੈ, ਦੰਦਾਂ 'ਚ ਪੀਕ ਪੈ ਜਾਂਦੀ ਹੈ, ਮੂੰਹ ਚੋਂ ਗੰਦਾ ਮੁਸ਼ਕ ਆਉਂਦਾ ਹੈ ਅਤੇ ਦੰਦ ਭੱਦੇ ਲਗਦੇ ਹਨ ਆਦਿ। ਦੰਦਾਂ ਦੀ ਸਹੀ ਸੰਭਾਲ ਨਾ ਕਰਨ ਕਰਕੇ ਕਈ ਵਾਰ ਇਨਾਂ ਦੀਆਂ ਕੁੱਝ ਸਮੱਸਿਆਵਾਂ ਜਿਵੇਂ ਜੜ੍ਹਾਂ ਵਿਚ ਪੀਕ ਦੇ ਫੋੜੇ ਬਣ ਜਾਣੇ ਜਾਂ ਦੰਦਾਂ ਵਿਚ ਪੀਕ ਪੈਣ ਨਾਲ ਵੱਡੀਆਂ ਜਾਨ ਲੇਵਾ ਬਿਮਾਰੀਆਂ ਵੀ ਲੱਗ ਜਾਂਦੀਆਂ ਹਨ। ਇਹ ਲਾਗ ਦਿਲ ਅਤੇ ਦਿਮਾਗ ਤੇ ਵੀ ਆਪਣਾ ਅਸਰ ਛੱਡ ਦੇਂਦੀ ਹੈ ਜਿਵੇਂ ਕਿ

1.ਚੰਗੀ ਖੁਰਾਕ ਜਿਸ ਵਿਚ ਵਿਟਾਮਿਨ ਅਤੇ ਮਿਨਰਲਜ ਹੋਣ ਉਹ ਖਾਵੋ।

2.ਘੱਟੋ ਘੱਟ ਦੋ ਵਾਰ ਸਵੇਰੇ ਸ਼ਾਮ ਚੰਗੀ ਤਰ੍ਹਾਂ ਬੁਰਸ਼ ਕਰੋ।

3.ਮਿੱਠੀਆਂ ਅਤੇ ਦੰਦਾਂ ਨੂੰ ਚਿਪਕਣ ਵਾਲੀਆ ਚੀਜ਼ਾ ਨਾ ਖਾਵੋ ਜਿਵੇਂ ਚਾਕਲੇਟ, ਟਾਫੀਆਂ ਆਦਿ।

4.ਸਾਲ ਵਿਚ ਦੋ ਬਾਰ ਦੰਦਾਂ ਵਾਲੇ ਡਾਕਟਰ ਤੋਂ ਚੈਕ ਅਪ ਕਰਵਾਓ।

ਯੂਨੀਵਰਸਿਟੀ, ਨਰਸਿੰਗ ਕਾਲਜ, ਫਰੀਦਕੋਟ

# ਮਹਾਨ ਵਿਗਿਆਨੀ ਗੈਲੀਲਓ

ਰਾਮ ਸਿੰਘ ਨਿਰਮਾਣ

ਮਹਾਨ ਵਿਗਿਆਨੀ ਗੈਲੀਲਓ ਦਾ ਜਨਮ 16 ਫਰਵਰੀ 1564 ਨੂੰ ਇਟਲੀ ਦੇ ਸ਼ਹਿਰ ਪੀਸਾ ਵਿਚ ਹੋਇਆ। ਇਨ੍ਹਾਂ ਦੇ ਪਿਤਾ ਇਕ ਵਪਾਰੀ ਤੇ ਗਿਣਤ ਮਾਹਿਰ ਸਨ ਜੋ ਵਿਹਲੇ ਸਮੇਂ ਵਿਚ ਸੰਗੀਤ ਵੀ ਸਿਖਾਉਂਦੇ ਸਨ। ਉਨ੍ਹਾਂ ਦੀ ਇੱਛਾ ਸੀ ਕਿ ਗੈਲੀਲੀਓ ਇਕ ਵੱਡਾ ਕਪੜਾ ਵਪਾਰੀ ਬਣੇ ਪਰ ਗੈਲੀਲੀਓ ਨੇ ਆਪਣੇ ਸ਼ੌਕ ਮੁਤਾਬਕ ਮੈਡੀਕਲ ਅਤੇ ਗਣਿਤ ਦੀ ਪੜ੍ਹਾਈ ਸ਼ੁਰੂ ਕੀਤੀ।

23 ਸਾਲ ਦੀ ਉਮਰ ਵਿਚ ਉਹ ਪੀਸਾ ਯੂਨੀਵਰਸਿਟੀ ਵਿਚ ਅਧਿਆਪਕ ਲੱਗ ਗਿਆ। ਧਾਰਮਿਕ ਪੁਸਤਕਾਂ ਵਿਚ ਛਪੀਆਂ ਧਾਰਨਾਵਾਂ ਕਿ ਜਦੋਂ ਦੋ ਵੱਖ ਵੱਖ ਭਾਰ ਵਾਲੀਆਂ ਚੀਜ਼ਾਂ ਨੂੰ ਇਕੋ ਉਚਾਈ ਤੋਂ ਇਕੋ ਸਮੇਂ ਥੱਲੇ ਸੁੱਟਿਆ ਜਾਵੇ ਤਾਂ ਭਾਰੀ ਚੀਜ਼ ਪਹਿਲਾਂ ਧਰਤੀ ਤੇ ਅੱਪੜੇਗੀ, ਨੂੰ ਗੈਲੀਲੀਓ ਨੇ ਰੱਦ ਕੀਤਾ ਜਿਸ ਕਰਕੇ ਇਥੇ ਉਸਦੀ ਯੂਨੀਵਰਸਿਟੀ ਦੇ ਪ੍ਰੋਫੈਸਰਾਂ ਨਾਲ ਬਹੁਤ ਲੱਗੀ ਜੋ ਅਰਸਤੂ ਦੇ ਸਿਧਾਂਤ ਨੂੰ ਠੀਕ ਠਹਿਰਾਉਂਦੇ ਸਨ ਕਿ ਭਾਰੀ ਵਸਤੂ ਹਲਕੀ ਦੇ ਮੁਕਾਬਲੇ ਪਹਿਲਾਂ ਧਰਤੀ ਤੇ ਡਿੱਗੇਗੀ। ਇਸ ਧਾਰਨਾ ਨੂੰ ਗਲਤ ਸਾਬਤ ਕਰਨ ਲਈ ਗੈਲੀਲੀਓ ਨੇ 1 ਪੌਂਡ ਅਤੇ 20 ਪੌਂਡ ਦੇ ਭਾਰੇ ਪੱਥਰਾਂ ਨੂੰ ਪੀਸਾ ਦੇ ਇਕ ਮੀਨਾਰ ਤੋਂ ਇਕੋ ਸਮੇਂ ਥੱਲੇ ਸੁੱਟਿਆ ਅਤੇ ਇਹ ਦੋਨੋਂ ਪੱਥਰ ਇੱਕੋ ਸਮੇਂ ਤੇ ਧਰਤੀ ਉਪਰ ਡਿੱਗੇ, ਇਸ ਤਰ੍ਹਾਂ ਨਾਲ ਗੈਲੀਲੀਓ ਦੀ ਗੱਲ ਦੀ ਪੁਸ਼ਟੀ ਹੋ ਗਈ।

ਗੈਲੀਲੀਓ ਨੇ ਗਿਰਜੇ ਘਰ ਦੇ ਝੂਲਦੇ ਮੋਮਬੱਤੀਆਂ ਵਾਲੇ ਸ਼ਮਾਦਾਨ ਦੇ ਇੱਕ ਚੱਕਰ ਨੂੰ ਆਪਣੀ ਨਬਜ਼ ਤੇ ਹੱਥ ਰੱਖਕੇ ਗਿਣਿਆ ਕਿਉਂਕਿ ਉਸ ਸਮੇਂ ਘੜੀਆਂ ਨਹੀਂ ਸਨ ਹੁੰਦੀਆਂ। ਝੂਲਦੇ ਲੈਂਪ ਨੇ ਪਹਿਲਾ ਚੱਕਰ ਵੀ ਨਬਜ਼ ਦੀ ਧੜਕਣ ਦੇ ਉਨੇ ਸਮੇਂ ਵਿਚ ਪੂਰਾ ਕੀਤਾ ਜਿੰਨੇ ਸਮੇਂ ਵਿਚ ਸਭ ਤੋਂ ਪਿਛਲਾ ਤੇ ਛੋਟਾ ਚੱਕਰ ਪੂਰਾ ਹੋਇਆ। ਇਸ ਸਿਧਾਂਤ ਨੂੰ ਲੈ ਕੇ ਉਸਨੇ ਪਹਿਲੀ ਪੈਂਡੂਲਮ ਘੜੀ ਬਣਾਈ। 1609 ਈ. ਦੇ ਲਗਭਗ ਗੈਲੀਲੀਓ ਨੇ ਇਕ ਟਿਊਬ ਦੇ ਇਕ ਪਾਸੇ ਉਤਲ ਤੇ ਇਕ ਪਾਸੇ ਅਵਤਲ ਲਾਇਨਜ਼ ਲਾਕੇ ਟੈਲੀਸਕੋਪ ਬਣਾਇਆ ਤੇ ਵੀਨਸ ਦੇ ਉਚੇ ਘੰਟਾ ਘਰ ਉਤੇ ਫਿੱਟ ਕਰ ਦਿੱਤਾ ਜਿਸ ਨਾਲ ਉਸਨੇ ਆਕਾਸ਼ 'ਚ ਖਾਲੀ ਦਿਸਦੀਆਂ ਥਾਵਾਂ 'ਤੇ ਵੀ ਤਾਰੇ ਲੋਕਾਂ ਨੂੰ ਵਿਖਾਏ। ਚੰਨ 'ਚ ਦਿਸਦੇ ਦਾਗਾਂ ਦੇ ਨਿਸ਼ਾਨ ਪਹਾੜਾਂ ਦੀ ਸ਼ਕਲ 'ਚ ਦਿਖਾਏ। 7 ਜਨਵਰੀ, 1610 ਨੂੰ ਉਸਨੇ ਬ੍ਰਹਿਸਪਤੀ ਤੇ ਉਸ ਦੇ ਚੰਨ ਵੀ ਲੱਭੇ ਤੇ ਸ਼ੁੱਕਰ ਗ੍ਰਹਿ ਬਾਰੇ ਵੀ ਖੋਜ ਕੀਤੀ।

ਗੈਲੀਲੀਓ ਨੇ ਆਪਣੇ ਤੋਂ ਪਹਿਲਾਂ ਹੋਏ ਵਿਗਿਆਨੀ ਕਾਪਰਨੀਕਸ ਅਤੇ ਜੀਅਰਦਲੋ ਬਰੂਨੋ ਦੇ ਸਿਧਾਂਤ ਦੀ ਹਮਾਇਤ ਵਿਚ ਆਵਾਜ਼ ਬੁਲੰਦ ਕੀਤੀ ਜਿਸ ਸਿਧਾਂਤ ਕਰਕੇ ਬਰੂਨੋ ਨੂੰ ਸਮੇਂ ਦੇ ਕੱਟੜ ਧਾਰਮਿਕ ਨੇਤਾਵਾਂ ਨੇ ਜਿਉਂਦੇ ਸਾੜ ਦਿੱਤਾ ਸੀ। ਗੈਲੀਲੀਓ ਨੇ ਉਸ ਸਿਧਾਂਤ ਨੂੰ ਪ੍ਰਚਾਰਿਆ ਕਿ ਧਰਤੀ, ਸੂਰਜ ਦੁਆਲੇ ਘੁੰਮਦੀ ਹੈ ਤੇ ਸੂਰਜ, ਬ੍ਰਹਿਮੰਡ ਦਾ ਕੇਂਦਰ ਹੈ। ਪਰ ਉਸ ਵੇਲੇ ਇਟਲੀ ਵਿਚ ਅਰਸਤੂ ਤੇ ਪਲੈਟੋ ਹੀ ਪੜ੍ਹਾਏ ਜਾਂਦੇ ਸਨ ਜਿੰਨ੍ਹਾਂ ਅਨੁਸਾਰ ਧਰਤੀ, ਬ੍ਰਹਿਮੰਡ ਦਾ ਕੇਂਦਰ ਸੀ ਤੇ ਸੂਰਜ, ਧਰਤੀ ਦੁਆਲੇ ਘੁੰਮਦਾ ਸੀ, ਨੂੰ ਹੀ ਸੱਚ ਮੰਨਿਆ ਜਾਂਦਾ ਸੀ ਕਿਉਂਕਿ ਈਸਾਈ ਧਰਮ ਦੇ ਗ੍ਰੰਥ ਬਾਈਬਲ ਵਿਚ ਵੀ ਇਹੋ ਲਿਖਿਆ ਸੀ ਕਿ ਸੂਰਜ, ਧਰਤੀ ਦੁਆਲੇ ਘੁੰਮਦਾ ਹੈ ਪਰ ਧਰਤੀ ਸਥਿਰ ਹੈ। ਹੁਣ ਜਦੋਂ ਗੈਲੀਲੀਓ ਨੇ ਇਸ ਦੇ ਉਲਟ ਸੱਚ ਨੂੰ ਪ੍ਰਚਾਰਨਾ ਸ਼ੁਰੂ ਕੀਤਾ ਤਾਂ ਕੁੱਝ ਕੱਟੜਪੰਥੀਆਂ ਨੇ ਉਸ ਵਿਰੁੱਧ ਧਾਰਮਿਕ ਜਾਂਚ ਕਮੇਟੀ ਇਨਕੁਜੀਸ਼ਨ ਨੂੰ ਭੜਕਾਇਆ ਕਿ ਗੈਲੀਲੀਓ ਪ੍ਰਚਲਿਤ ਧਾਰਮਿਕ ਧਾਰਨਾਵਾਂ ਦੇ ਵਿਰੁੱਧ ਪ੍ਰਚਾਰ ਕਰ ਰਿਹਾ ਹੈ, ਤਾਂ ਗੈਲੀਲੀਓ ਉਪਰ ਧਰਮ ਵਿਰੋਧੀ ਹੋਣ ਦਾ ਦੋਸ਼ ਲਾ ਕੇ ਰੋਮ ਬੁਲਾਇਆ ਗਿਆ। ਉਸਨੂੰ ਇਸ ਸਿਧਾਂਤ ਦੇ ਖੋਜੀਆਂ ਦੇ ਜਿਉਂਦੇ ਸਾੜੇ ਜਾਣ ਦੀ ਦਿੱਤੀ ਸਜ਼ਾ ਯਾਦ ਕਰਾਕੇ ਮਾਨਸਿਕ ਤਸੀਹੇ ਦਿੱਤੇ ਅਤੇ ਮੁਆਫੀ ਮੰਗਣ ਲਈ ਦਬਾਅ ਪਾਇਆ, ਚਰਚ ਦੇ ਸਾਹਮਣੇ ਗੋਡੇ ਟੇਕਣ ਅਤੇ ਆਪਣੀ ਧਾਰਨਾ ਨੂੰ ਬਦਲ ਲੈਣ ਲਈ ਕਿਹਾ। ਪਰ ਗੈਲੀਲੀਓ ਸੱਚ ਨੂੰ ਨਿਕਾਰਨ ਤੋਂ ਇੰਨਾ ਨਾਬਰ ਸੀ ਕਿ ਉਹ ਚਰਚ ਸਾਹਮਣੇ ਗੋਡੇ ਟੇਕਦਿਆਂ ਵੀ ਕਹਿ ਬੈਠਾ ਕਿ, "ਮੇਰੇ ਕਹਿਣ ਨਾਲ ਕੀ ਫਰਕ ਪਵੇਗਾ, ਧਰਤੀ ਤਾਂ ਫਿਰ ਵੀ ਸੂਰਜ ਦੁਆਲੇ ਹੀ ਘੁੰਮਦੀ ਰਹੇਗੀ।" ਇਸ ਸੱਚ ਬੋਲਣ ਬਦਲੇ ਚਰਚ ਵੱਲੋਂ ਉਸਨੂੰ ਕੋੜੇ ਮਾਰਨ ਅਤੇ ਜੇਲ੍ਹ ਦੀ ਸਜ਼ਾ ਦਿੱਤੀ ਗਈ। ਹੁਣ ਉਹ ਬੁੱਢਾ ਹੋ ਗਿਆ ਸੀ। 1637 ਵਿਚ ਗੈਲੀਲੀਓ ਨੂੰ ਦਿਸਣੋਂ ਹਟ ਗਿਆ ਅਤੇ ਅੰਤ 8 ਜਨਵਰੀ 1642 ਨੂੰ ਇਸ ਮਹਾਨ ਖੋਜੀ ਦੀ ਸਰੀਰਕ ਤੌਰ 'ਤੇ ਭਾਵੇਂ ਮੌਤ ਹੋ ਗਈ ਪਰ ਉਸਦੇ ਵਿਚਾਰ ਅਜੇ ਵੀ ਜਿਉਂਦੇ ਹਨ। ਗੈਲੀਲੀਓ ਦੇ ਮਰਨ ਦੇ ਸਮੇਂ ਵੀ ਫਰਕਦੇ ਬੁੱਲ ਕਹਿ ਰਹੇ ਸਨ, "ਧਾਰਮਿਕ ਕਿਤਾਬਾਂ ਵਿਚਲਾ ਸੱਚ, ਸੱਚ ਨਹੀਂ ਹੈ। ਜੋ ਮੈਂ ਕਿਹਾ ਜਾਂ ਕੀਤਾ ਉਹ ਹੀ ਸੱਚ ਹੈ।"

ਅੱਜ ਉਸਦੇ ਨਾਮ ਤੇ ਅਮਰੀਕੀ ਪੁਲਾੜ ਖੋਜ ਕੇਂਦਰ ਨਾਸਾ ਸਥਾਪਿਤ ਹੈ ਜਿਸ ਨੇ ਕੁੱਝ ਸਾਲ ਪਹਿਲਾਂ "ਗੈਲੀਲੀਓ" ਨਾਮੀ ਜ਼ਹਾਜ਼ ਪੁਲਾੜ ਵਿਚ ਛੱਡਿਆ। ਅੱਜ ਸੰਸਾਰ ਭਰ ਵਿਚ ਸਾਰੇ ਕਲੰਡਰ ਕਾਪਰਨੀਕਸ ਦੇ ਖੋਜੇ ਤੇ ਗੈਲੀਲੀਓ ਦੇ ਪ੍ਰਚਾਰੇ ਇਸੇ ਸਿਧਾਂਤੇ 'ਤੇ ਨਿਰਭਰ ਹਨ। ਸੂਰਜ ਗ੍ਰਹਿਣ, ਚੰਦ ਗ੍ਰਹਿਣ ਲੱਗਣ ਦੇ ਠੀਕ ਸਮੇਂ ਦਾ ਪਤਾ ਵੀ ਇਸੇ ਸਿਧਾਂਤ ਨੂੰ ਮੁੱਖ ਰੱਖਕੇ ਲਾਇਆ ਜਾਂਦਾ ਹੈ। ਦੁਨੀਆਂ ਦੇ ਵਿਕਸਤ ਮੁਲਕਾਂ ਵਿਚ ਵਿਗਿਆਨੀਆਂ ਨੂੰ ਚੰਗੀਆਂ ਖੋਜ ਪ੍ਰਾਪਤੀਆਂ ਕਰਨ ਬਦਲੇ ਗੈਲੀਲੀਓ ਤੇ ਕਾਪਰਨੀਕਸ ਐਵਾਰਡ ਦਿੱਤੇ ਜਾਂਦੇ ਹਨ ਜੋ ਮਹਾਨ ਵਿਗਿਆਨੀ ਗੈਲੀਲੀਓ ਹੁਰਾਂ ਦਾ ਸਨਮਾਨ ਹੈ, ਉਹਨਾਂ ਦੇ ਵਿਗਿਆਨਕ ਵਿਚਾਰਾਂ ਦੀ ਧਾਰਮਿਕ ਧਾਰਨਾਵਾਂ ਤੇ ਜਿੱਤ ਹੈ। ਗੈਲੀਲੀਓ ਅਤੇ ਇਨ੍ਹਾਂ ਵਰਗੇ ਹੋਰ ਮਹਾਨ ਕੁਰਬਾਨੀਆਂ ਕਰਨ ਵਾਲੇ ਅਤੇ ਅਣਥੱਕ ਮਿਹਨਤ ਨਾਲ ਖੋਜਾਂ ਕਰਨ ਵਾਲੇ ਵਿਗਿਆਨੀਆਂ ਦੀ ਦੇਣ ਹੀ ਹੈ ਕਿ ਅੱਜ ਧਾਰਮਿਕ ਪ੍ਰਪੰਚਾਂ ਹੇਠਾਂ ਧਰਤੀ ਖਿਸਕਦੀ ਤੁਰੀ ਜਾ ਰਹੀ ਹੈ।

ਗੈਲੀਲੀਓ ਦੇ ਵਿਗਿਆਨ ਦੇ ਖੇਤਰ ਵਿਚ ਪਾਇਆ ਯੋਗਦਾਨ ਸਦਾ ਅਮਰ ਰਹੇਗਾ।



ਵਿਚਾਰ-ਵਿਸਥਾਰ:

# ਨਿੱਕੀ ਵੱਡੀ ਉਮਰ ਦੀਆਂ ਗੱਲਾਂ ਛੱਡੋ, ਆਉ ਵੇਖੀਏ ਕਿਸ ਦੇ ਵਿਚਾਰ ਠੀਕ ਹਨ

ਉਮਰ ਵਧਣ ਦੇ ਨਾਲ ਵਿਅਕਤੀ ਨੂੰ ਜ਼ਿੰਦਗੀ ਦਾ ਵਧੇਰੇ ਤਜਰਬਾ ਹਾਸਲ ਹੋ ਜਾਂਦਾ ਹੈ ਜਿਸ ਕਰਕੇ ਉਹ ਸਮਝਦਾ ਹੈ ਕਿ ਉਸਦੇ ਵਿਚਾਰ ਵਧੇਰੇ ਠੀਕ ਹਨ। ਪਰ ਸਿਆਣਪ ਅਤੇ ਉਮਰ ਦਾ ਐਨਾ ਸਿੱਧਾ ਸਬੰਧ ਨਹੀਂ ਹੁੰਦਾ। ਕੇਵਲ ਜ਼ਿੰਦਗੀ ਜੀਵੀ ਜਾਣ ਨਾਲ ਹੀ ਬੰਦਾ ਸਿਆਣਾ ਨਹੀਂ ਹੋਈ ਜਾਂਦਾ। ਉਮਰ ਦੇ ਸਾਲਾਂ ਨਾਲੋਂ ਇਹ ਗੱਲ ਜ਼ਿਆਦਾ ਮਹੱਤਵਪੂਰਨ ਹੈ ਕਿ ਉਸਨੇ ਇਨ੍ਹਾਂ ਸਾਲਾਂ ਵਿਚ ਗ੍ਰਹਿਣ ਕੀ ਕੀਤਾ ਹੈ। ਅਤੇ ਗ੍ਰਹਿਣ ਕੀ ਕੀਤਾ ਹੈ ਇਹ ਇਸ ਗੱਲ ਤੇ ਨਿਰਭਰ ਕਰਦਾ ਹੈ ਕਿ ਉਸਦਾ ਗਿਆਨ ਗ੍ਰਹਿਣ ਕਰਨ ਦਾ ਢੰਗ ਕੀ ਹੈ? ਉਸਦਾ ਦ੍ਰਿਸ਼ਟੀਕੋਣ ਕੀ ਹੈ? ਇੱਕ ਵਿਅਕਤੀ ਸੁਣੀਆਂ ਸੁਣਾਈਆਂ ਗੱਲਾਂ ਤੇ ਵਿਸ਼ਵਾਸ ਕਰਦਾ ਹੈ, ਹਜ਼ਾਰਾਂ ਸਾਲ ਪਹਿਲਾਂ ਦੇ ਮਨੁੱਖ ਦੇ ਅਲਪ-ਗਿਆਨ ਵਿਚੋਂ ਬਣੀਆਂ ਅਤੇ ਪੀੜ੍ਹੀ ਦਰ ਪੀੜ੍ਹੀ ਚੱਲੀਆਂ ਆਉਂਦੀਆਂ ਧਾਰਨਾਵਾਂ ਨੂੰ ਹੀ ਪੂਰਨ ਸੱਚ ਮੰਨ ਕੇ ਮਨ ਵਿਚ ਵਸਾਉਂਦਾ ਰਹਿੰਦਾ ਹੈ, ਪਰਖ ਪੜਤਾਲ ਦੇ ਰਾਹ ਨਹੀਂ ਪੈਂਦਾ ਤਾਂ ਉਸਦੀ ਉਮਰ ਵਧਣ ਨਾਲ ਉਸਦੇ ਦਿਮਾਗ ਵਿਚ ਕੂੜਾ ਹੀ ਜਮਾਂ ਹੋਈ ਜਾਵੇਗਾ। ਉਹ ਠੀਕ ਵਿਚਾਰਾਂ ਨੂੰ ਅਪਨਾਉਣ ਦੀ ਸਮਰੱਥਾ ਗੁਆ ਬੈਠੇਗਾ। ਇਸਦੇ ਮੁਕਾਬਲੇ ਜੇ ਕੋਈ ਵਿਅਕਤੀ ਹਰ ਵਰਤਾਰੇ ਦੀ ਤਹਿ ਤੱਕ ਜਾਂਦਾ ਹੈ, ਝੂਠ ਪਾਖੰਡ ਨੂੰ ਨਕਾਰ ਕੇ ਸੱਚ ਦੀ ਖੋਜ ਦੇ ਰਾਹ ਪੈਂਦਾ ਹੈ ਤਾਂ ਉਹ ਵਧਦੀ ਉਮਰ ਨਾਲ ਸਚਾਈ ਦੇ ਹੋਰ ਨੇੜੇ ਹੁੰਦਾ ਜਾਂਦਾ ਹੈ।

ਜੀਵਨ ਤਜਰਬੇ ਦੇ ਸਬੰਧ ਵਿਚ ਇੱਕ ਗੱਲ ਹੋਰ ਬਹੁਤ ਮਹੱਤਵਪੂਰਨ ਹੈ। ਹਰ ਵਿਅਕਤੀ ਆਪਣੀ ਜ਼ਿੰਦਗੀ ਦੇ ਨਿੱਜੀ ਅਨੁਭਵਾਂ ਵਿਚੋਂ ਵਿਅਕਤੀਗਤ ਤਜਰਬਾ ਹਾਸਲ ਕਰਦਾ ਹੈ। ਇਹ ਤਜਰਬਾ ਉਮਰ ਵਧਣ ਨਾਲ ਵਧਦਾ ਜਾਂਦਾ ਹੈ। ਪਰ ਇਸਦੇ ਨਾਲ ਹੀ ਹਰ ਵਿਅਕਤੀ ਮਨੁੱਖ ਜਾਤੀ ਦੇ ਸਮੂਹਿਕ ਤਜਰਬੇ ਵਿਚੋਂ ਵੀ ਗਿਆਨ ਹਾਸਲ ਕਰਦਾ ਹੈ। ਇਸ ਸਮੂਹਿਕ ਤਜਰਬੇ ਪੱਖੋਂ ਹਰ ਨਵੀਂ ਪੀੜ੍ਹੀ ਪਹਿਲੀ ਨਾਲੋਂ ਵਧੇਰੇ ਅਮੀਰ ਹੁੰਦੀ ਜਾਂਦੀ ਹੈ ਕਿਉਂਕਿ ਨਵੀਂ ਪੀੜ੍ਹੀ ਕੋਲ ਅਧੁਨਿਕ ਸਮੇਂ ਤੱਕ ਦਾ ਗਿਆਨ ਹੁੰਦਾ ਹੈ ਜਦ ਕਿ ਪੁਰਾਣੀ ਪੀੜ੍ਹੀ ਆਮ ਕਰਕੇ ਆਪਣੀ ਉਮਰ ਦੇ ਇੱਕ ਖਾਸ ਪੜਾਅ ਤੱਕ ਹੀ ਸਮੂਹਿਕ ਗਿਆਨ ਵਿਚੋਂ ਹਿੱਸਾ ਲੈਂਦੀ ਹੈ ਉਸ ਤੋਂ ਬਾਅਦ ਵਿਅਕਤੀ ਆਪਣੇ ਜਾਤੀ ਤਜਰਬੇ ਵਿਚੋਂ ਬਣੀਆਂ ਧਾਰਨਾਵਾਂ ਨੂੰ ਵਧੇਰੇ ਮਹੱਤਤਾ ਦੇਣ ਲੱਗ ਜਾਂਦਾ ਹੈ। ਉਸਦਾ ਬਾਹਰੀ ਗਿਆਨ ਉਸ ਖਾਸ ਪੜਾਅ ਤੇ ਸਥਿਰ ਹੋ ਜਾਂਦਾ ਹੈ। ਉਸਨੂੰ ਜਾਪਦਾ ਹੈ ਕਿ ਉਸਨੂੰ ਸਭ ਕਾਸੇ ਦਾ ਪਤਾ ਹੀ ਹੈ। ਨਵਾਂ ਕੁਝ ਉਹੀ ਗ੍ਰਹਿਣ ਕੀਤਾ ਜਾਂਦਾ ਹੈ ਜੋ ਉਸ ਦੀਆਂ ਪੁਰਾਣੀਆਂ ਧਾਰਨਾਵਾਂ ਦੇ ਚੌਖਟੇ ਵਿਚ ਫਿੱਟ ਆਉਂਦਾ ਹੋਵੇ। ਇਹ ਗੱਲ ਬਹੁਸੰਮਤੀ ਲੋਕਾਂ ਤੇ ਲਾਗੂ ਹੁੰਦੀ ਹੈ।

ਥੋੜ੍ਹੇ ਜਿਹੇ ਵਿਅਕਤੀ ਹੀ ਅਜਿਹੇ ਹੁੰਦੇ ਹਨ ਜੋ ਸਾਰੀ ਉਮਰ ਨਵੇਂ ਵਿਚਾਰਾਂ ਪ੍ਰਤੀ ਆਪਣੇ ਦਿਮਾਗਾਂ ਨੂੰ ਖੁੱਲ੍ਹਾ ਰਖਦੇ ਹਨ। ਉਂਜ ਅਜਿਹੀ ਪਹੁੰਚ ਅਪਨਾਉਣ ਪਿੱਛੇ ਵੀ ਉਸਦੀ ਪਹਿਲੀ ਉਮਰ ਵਿਚ ਬਣੇ ਦ੍ਰਿਸ਼ਟੀਕੋਣ ਦਾ ਵੱਡਾ ਹੱਥ ਹੁੰਦਾ ਹੈ। ਇਹ ਦ੍ਰਿਸ਼ਟੀਕੋਣ ਇਹ ਮੰਗ ਕਰਦਾ ਹੈ ਕਿ ਠੀਕ ਵਿਚਾਰ ਕਿਤੋਂ ਵੀ ਆਉਣ, ਭਾਵੇਂ ਉਹ ਤੁਹਾਡੇ ਪਹਿਲੇ ਵਿਚਾਰਾਂ ਨੂੰ ਕੱਟਦੇ ਹੀ ਹੋਣ, ਉਹ ਵਿਚਾਰ ਅਪਨਾਉਣ ਵਿਚ ਕਦੇ ਝਿਜਕ ਨਹੀਂ ਕਰਨੀ ਚਾਹੀਦੀ। ਅਜਿਹੇ ਦ੍ਰਿਸ਼ਟੀਕੋਣ ਦਾ ਧਾਰਨੀ ਵਿਅਕਤੀ ਵਿਚਾਰਧਾਰਕ ਤੌਰ ਤੇ ਲਗਾਤਾਰ ਵਿਕਾਸ ਕਰਦਾ ਜਾਂਦਾ ਹੈ।

ਦੂਜੇ ਪਾਸੇ ਇਹ ਵੀ ਜ਼ਰੂਰੀ ਨਹੀਂ ਕਿ ਛੋਟੀ ਉਮਰ ਦਾ ਵਿਅਕਤੀ ਜੋ ਨਵੇਂ ਵਿਚਾਰ ਲੈ ਕੇ ਆ ਰਿਹਾ ਹੈ ਉਹ ਹਮੇਸ਼ਾ ਹੀ ਠੀਕ ਹੋਣ। ਠੀਕ ਅਤੇ ਗਲਤ ਵਿਚਾਰਾਂ ਵਿਚ ਸੰਘਰਸ਼ ਹਰ ਦੌਰ ਵਿਚ ਚਲਦਾ ਰਹਿੰਦਾ ਹੈ। ਨਵੇਂ ਦੌਰ ਵਿਚ ਠੀਕ ਦੇ ਨਾਲ ਨਾਲ ਨਵੇਂ ਗਲਤ ਵਿਚਾਰ ਵੀ ਪੈਦਾ ਹੁੰਦੇ ਰਹਿੰਦੇ ਹਨ।

ਤਰਕਸ਼ੀਲਤਾ ਦਾ ਤਾਂ ਮੁੱਖ ਨਾਅਰਾ ਹੀ ਇਹ ਹੈ ਕਿ ਹਰ ਵਰਤਾਰੇਨੂੰ ਪੂਰਵ ਧਾਰਨਾਵਾਂ ਤੋਂ ਮੁਕਤ ਹੋ ਕੇ ਜਾਣਿਆ ਜਾਵੇ, ਹਰ ਵਿਚਾਰ ਨੂੰ ਤਰਕ ਦੀ ਕਸਵੱਟੀ ਤੇ ਪਰਖ ਕੇ ਅਪਨਾਇਆ ਜਾਵੇ। ਕੋਈ ਵਿਅਕਤੀ ਚਾਹੇ ਉਮਰ ਵਿਚ ਵੱਡਾ ਹੋਵੇ, ਚਾਹੇ ਰੁਤਬੇ ਵਿਚ, ਚਾਹੇ ਪੜ੍ਹਾਈ ਵਿਚ ਜ਼ਰੂਰੀ ਨਹੀਂ ਕਿ ਉਹ ਹਰ ਮਾਮਲੇ ਵਿਚ ਠੀਕ ਹੀ ਹੋਵੇ। ਕਿਸੇ ਵੀ ਗੱਲ ਦੇ ਗਲਤ ਠੀਕ ਹੋਣ ਦਾ ਫੈਸਲਾ ਉਸ ਗੱਲ ਨੂੰ ਕਹਿਣ ਵਾਲੇ ਵਿਅਕਤੀ ਦੇ ਆਧਾਰ ਤੇ ਨਹੀਂ ਕੀਤਾ ਜਾ ਸਕਦਾ ਸਗੋਂ ਉਸ ਵਿਚਾਰ ਦੀ ਅਮਲ ਵਿਚ ਕੀਤੀ ਪਰਖ ਅਤੇ ਤਰਕ ਦੇ ਆਧਾਰ ਤੇ ਕੀਤੀ ਪੜਤਾਲ ਹੀ ਕਰ ਸਕਦੀ ਹੈ। ਇਸੇ ਕਰਕੇ ਕਿਹਾ ਜਾਂਦਾ ਹੈ ਕਿ ਛੋਟੀ ਵੱਡੀ ਉਮਰ ਦੀਆਂ ਗੱਲਾਂ ਛੱਡੋ ਆਓ ਵੇਖੀਏ ਕਿਸਦੇ ਵਿਚਾਰ ਠੀਕ ਹਨ।

ਰਾਜਪਾਲ ਸਿੰਘ

ਕਾਵਿ ਵਿਅੰਗ:

## ਵੱਗ

ਭਗਤ ਜਨ ਇੱਕ ਇਉਂ ਫਰਮਾਉਣ ਲੱਗਾ ਆਓ ਆਤਮਾ ਨੂੰ ਲੋਕੋ 'ਤਾਂਹ ਚਾਈਏ।

ਦੁਨੀਆਂਦਾਰੀ ਦੇ ਛੱਡਕੇ ਸਭ ਧੰਦੇ, ਰਲ ਬਾਬਿਆਂ ਦੇ ਆਪਾਂ ਗੀਤ ਗਾਈਏ।

ਬਾਈ ਘੁਣਤਰੀ ਟੋਕਕੇ ਕਹਿਣ ਲੱਗਾ, ਅਸੀਂ ਦੱਸ ਭਾਈ ਕਿਹੜੇ ਖੂਹ ਜਾਈਏ।

ਪਿੰਡ ਪਿੰਡ ਹਨ ਸਾਧਾਂ ਦੇ ਵੱਗ ਫਿਰਦੇ, ਕੀਹਦੇ ਕੀਹਦੇ ਚਰਨਾਂ ਨੂੰ ਹੱਥ ਲਾਈਏ। ...ਬਲਦੇਵ ਸਿੰਘ ਆਜ਼ਾਦ

# ਵਿਦਿਆਰਥੀ ਨੰਬਰੀ ਮਸ਼ੀਨਾਂ ਨਹੀਂ

**ਵਿਜੈ ਬੰਬੇਲੀ**

ਵੱਧ ਤੋਂ ਵੱਧ ਅੰਕ ਪ੍ਰਾਪਤ ਕਰਨ ਦੇ ਚਾਹਵਾਨ ਉਂਜ ਤਾਂ ਸਾਰਾ ਸਾਲ ਹੀ ਮਾਰੋ-ਮਾਰੀ ਵਿਚ ਗਲਤਾਨ ਰਹਿੰਦੇ ਹਨ ਪਰੰਤੂ ਫਰਵਰੀ ਤੋਂ ਮਈ ਤੱਕ ਦੇ ਮਹੀਨੇ ਅਜਿਹੇ ਵਿਦਿਆਰਥੀਆਂ ਅਤੇ ਉਹਨਾਂ ਦੇ ਮਾਪਿਆਂ ਲਈ ਬੇਹੱਦ ਪ੍ਰੇਸ਼ਾਨੀ ਦੇ ਮਹੀਨੇ ਸਾਬਤ ਹੁੰਦੇ ਹਨ, ਕਿਉਂਕਿ ਅਕਸਰ ਹੀ ਇਹਨਾਂ ਮਹੀਨਿਆਂ ਵਿਚ ਬੱਚਿਆਂ ਦੇ ਪੇਪਰ ਅਤੇ ਕੰਪੀਟੀਸ਼ਨ ਹੁੰਦੇ ਹਨ। ਤਕਰੀਬਨ ਇਸ ਸਮੇਂ ਦੌਰਾਨ ਹੀ ਵਿਦਿਆਰਥੀਆਂ 'ਚ ਮਾਨਸਿਕ ਤੇ ਸਰੀਰਕ ਬਿਮਾਰੀਆਂ ਦੇ ਲੱਛਣ ਸਾਹਮਣੇ ਆਉਂਦੇ ਹਨ ਅਤੇ ਉਦੋਂ ਕੁ ਹੀ ਖੁਦਕਸ਼ੀਆਂ ਕਰਨ ਵਾਲਿਆਂ ਦੀ ਬਹੁਤੀ ਗਿਣਤੀ ਪਾੜ੍ਹਿਆਂ 'ਚੋਂ ਹੀ ਹੁੰਦੀ ਹੈ। ਘੱਟ ਨੰਬਰਾਂ ਅਤੇ ਫੇਲ੍ਹ ਹੋਣ ਦਾ ਡਰ ਬੱਚਿਆਂ ਉਤੇ ਬਹੁਤ ਹੀ ਭੈੜੀ ਕਿਸਮ ਦਾ ਮਨੋਵਿਗਿਆਨਕ ਪ੍ਰਭਾਵ ਪਾਉਂਦਾ ਹੈ। ਜਦੋਂ ਪੜ੍ਹਨ ਵਾਲਿਆਂ ਦੀ ਹਾਲਤ ਠੀਕ ਨਾ ਹੋਵੇ ਤਾਂ ਵਾਰਸਾਂ ਦਾ ਪ੍ਰੇਸ਼ਾਨ ਹੋਣਾ ਕੁਦਰਤੀ ਹੈ। ਡਾਕਟਰਾਂ, ਮਨੋ-ਵਿਗਿਆਨੀਆਂ ਅਤੇ ਤਰਕਸ਼ੀਲਾਂ ਦਾ ਕਹਿਣਾ ਹੈ ਕਿ ਪੜ੍ਹਨ ਵਾਲੇ ਬੱਚਿਆਂ ਦੀਆਂ ਬਹੁਤ ਸਾਰੀਆਂ ਬਿਮਾਰੀਆਂ ਦਾ ਮੁਖ ਕਾਰਨ ਉਨ੍ਹਾਂ ਦੇ ਮਨਾਂ ਉਤੇ ਇਮਤਿਹਾਨਾਂ ਦੇ ਭੈਅ ਦਾ ਛਾਇਆ ਹੋਣਾ ਹੈ। ਅਕਸਰ ਹੀ ਬਹੁਤਿਆਂ ਦੀ ਪ੍ਰੇਸ਼ਾਨੀ ਇਹ ਹੁੰਦੀ ਹੈ ਕਿ ਉਹ ਨੰਬਰਾਂ ਦੀ ਦੌੜ ਵਿਚ ਕਿਤੇ ਪਛੜ ਨਾ ਜਾਣ। ਹਰ ਸਾਲ ਹੀ ਇਮਤਿਹਾਨਾਂ ਦੌਰਾਨ ਅਤੇ ਬਾਅਦ 'ਚ ਚਿੰਤਾਜਨਕ ਹੱਦ ਤੱਕ ਵਿਦਿਆਰਥੀ ਆਤਮ-ਹੱਤਿਆਵਾਂ ਕਰ ਲੈਂਦੇ ਹਨ। ਸ਼ਾਇਦ ਉਨ੍ਹਾਂ ਨੂੰ ਫੇਲ੍ਹ ਹੋਣ ਦਾ ਭੈਅ ਜਾਂ ਘੱਟ ਨੰਬਰਾਂ ਕਾਰਨ ਹੋਣ ਵਾਲੀ ਬੇਇੱਜ਼ਤੀ ਦਾ ਡਰ ਸਤਾ ਰਿਹਾ ਹੋਵੇ। ਬਹੁਤੇ ਭਾਵਕ ਬੱਚੇ ਤਾਂ ਹਿਸਟੀਰੀਏ ਦੇ ਸਦੀਵੀ ਮਰੀਜ਼ ਜਾਂ ਉਮਰ ਭਰ ਲਈ ਨਕਾਰਾ ਵੀ ਹੋ ਜਾਂਦੇ ਹਨ।



ਅਫਸੋਸ ਵਾਲੀ ਗੱਲ ਇਹ ਹੈ ਕਿ ਪਿਛਲੇ ਕੁਝ ਸਾਲਾਂ ਤੋਂ ਭਾਰਤ ਦੇ ਵਿਦਿਅਕ ਖੇਤਰਾਂ ਵਿਚ ਵੱਧ ਤੋਂ ਵੱਧ ਨੰਬਰ ਹਾਸਲ ਕਰਨ ਦੀ ਅੰਨੀ ਦੌੜ ਲੱਗੀ ਹੋਈ ਹੈ। ਇਸ ਵਿਚ ਬਹੁਤੇ ਵਿਦਿਆਰਥੀਆਂ ਨੂੰ ਨਾ ਚਾਹੁੰਦੇ ਹੋਏ ਵੀ ਦੌੜਨਾ ਪੈ ਰਿਹਾ ਹੈ ਪ੍ਰੰਤੂ ਇਸਦੇ ਖੌਫਨਾਕ ਪਹਿਲੂਆ ਵਲ ਕਿਸੇ ਨੇ ਵੀ ਧਿਆਨ ਨਹੀਂ ਦਿੱਤਾ। ਸਿੱਖਿਆ ਸ਼ਾਸ਼ਤਰੀਆਂ ਤੇ ਸਿੱਖਿਆ ਮੰਤਰਾਲੇ ਦੇ ਅਧਿਕਾਰੀਆਂ ਸਮੇਤ ਸਰਕਾਰ ਨੂੰ ਇਹ ਦੌੜ ਚਿੰਤਤ ਨਹੀਂ ਕਰਦੀ ਪਰ ਜੇ ਕੋਈ ਪ੍ਰੇਸ਼ਾਨ ਹੈ ਤਾਂ ਉਹ ਹਨ ਵਿਦਿਆਰਥੀ ਅਤੇ ਉਹਨਾਂ ਦੇ ਮਾਪੇ। ਪਹਿਲ-ਪਲੱਕੜਿਆਂ ਵਿਚ ਸਿਰਫ ਹਿਸਾਬ ਤੇ ਸਾਇੰਸ ਦੇ ਵਿਸ਼ਿਆਂ ਵਿਚ ਹੀ ਸੌ ਫੀਸਦੀ ਨੰਬਰ ਹਾਸਲ ਕਰਨ ਨੂੰ ਵੱਡੀ ਸਫ਼ਲਤਾ ਸਮਝਿਆ ਜਾਂਦਾ ਸੀ ਪਰ ਹੁਣ ਤਾਂ ਉਨ੍ਹਾਂ ਵਿਸ਼ਿਆਂ ਵਿਚ ਵੀ ਤੋੜ ਸੌ ਫੀਸਦੀ ਤੱਕ ਨੰਬਰ ਹਾਸਲ ਕਰਨ ਦੀ ਦੌੜ ਲੱਗੀ ਹੋਈ ਹੈ ਜਿੰਨ੍ਹਾਂ ਵਿਚ ਏਨੇ ਅੰਕ ਹਾਸਲ ਕਰਨਾ ਮੁਸ਼ਕਿਲ ਹੀ ਨਹੀਂ ਅਸੰਭਵ ਵੀ ਹੈ। ਇਤਿਹਾਸ, ਅੰਗਰੇਜ਼ੀ, ਭਾਸ਼ਾ, ਸਾਹਿਤ ਤੇ ਰਾਜਨੀਤਿਕ-ਵਿਗਿਆਨ ਆਦਿ ਅਜਿਹੇ ਵਿਸ਼ੇ ਹਨ ਜਿੰਨ੍ਹਾਂ ਵਿਚ ਉਚ ਦਰਜੇ ਦੇ ਅੰਕ ਪ੍ਰਾਪਤ ਕਰਨ ਲਈ ਬੱਚਿਆਂ ਨੂੰ ਭਾਰੀ ਪ੍ਰੇਸ਼ਾਨੀ ਦਾ ਸਾਹਮਣਾ ਕਰਨਾ ਪੈਂਦਾ ਹੈ, ਉਹ ਫਿਰ ਵੀ ਸਿਰੇ ਦੀ ਹੱਦ ਤੱਕ ਜਾਂਦੇ ਹਨ। ਇਸ ਦਾ ਹੱਲ ਹੁਣ ਤੱਕ ਇਹ ਹੀ ਲੱਭਿਆ ਗਿਆ ਹੈ ਕਿ ਇਨ੍ਹਾਂ ਵਿਸ਼ਿਆਂ ਦੇ ਪੁੱਛੇ ਗਏ ਸੁਆਲਾਂ ਦੇ ਜੁਆਬ ਸੰਖੇਪ ਵਿਚ ਹਾਂ ਜਾਂ ਨਾਂਹ ਵਿਚ ਦੇਣਾ ਹੁੰਦਾ ਹੈ। ਪਰ ਅਜਿਹੇ ਵਿਵਸਥਾ ਕਰਨ ਵਾਲਿਆਂ ਨੇ ਇਹ ਨਹੀਂ ਸੋਚਿਆ ਕਿ ਇਸ ਨਾਲ ਵਿਦਿਆਰਥੀਆਂ ਦੀ ਜਾਣਕਾਰੀ ਤੇ ਯੋਗਤਾ ਉਤੇ ਕੀ ਪ੍ਰਭਾਵ ਪਵੇਗਾ। ਇਸਦਾ ਦੂਰ-ਪ੍ਰਭਾਵ ਹੁਣ ਇਹ ਸਾਹਮਣੇ ਆਉਣਾ ਸ਼ੁਰੂ ਹੋ ਗਿਆ ਹੈ ਕਿ ਵਿਦਿਆਰਥੀਆਂ ਦੀ ਜਾਣਕਾਰੀ ਵਿਚ ਕਮੀ ਵਾਪਰ ਰਹੀ ਹੈ। ਅਸੀਂ ਭੁੱਲ ਚੁੱਕੇ ਹਾਂ ਕਿ ਮਹੱਤਵਪੂਰਨ ਇਹ ਨਹੀਂ ਹੁੰਦਾ ਕਿ ਕੀ ਪੜ੍ਹਿਆ ਬਲਕਿ ਇਹ ਹੁੰਦਾ ਹੈ ਕਿ ਕੀ ਸਿੱਖਿਆ। ਘੋਟਾ-ਵਿਧੀ ਕਾਰਨ ਮਹਿਜ਼ ਪਾਸ ਹੋਣ ਲਈ ਰਟਣ-ਮੰਤਰ ਕੀਤੇ ਦਾ ਇਮਤਿਹਾਨਾਂ ਉਪਰੰਤ ਹੀ ਅਜਿਹਾ ਘੋਰੜੂ ਵੱਜਦਾ ਹੈ ਕਿ ਪਿਛਲੀ ਕਲਾਸ ਜਮਾਤ ਵਿਚ ਕੰਮ ਆਉਣਾ ਹੈ ਉਹੀ ਚੱਕੀ ਫਿਰ ਮੁੜ ਮੁੜ ਪੀਹਣੀ ਪੈਂਦੀ ਹੈ। ਪ੍ਰੰਤੂ ਬੱਚੇ ਵੀ ਤਾਂ ਵੱਧ ਤੋਂ ਵੱਧ ਅੰਕ ਪ੍ਰਾਪਤ ਕਰਨ ਲਈ ਬੁੱਤਾ ਸਾਰੂ ਤਰੀਕੇ ਅਪਨਾਉਣ ਲੱਗ ਪਏ ਹਨ।

ਮੌਜੂਦਾ ਵਿਦਿਅਕ ਸਿਸਟਮ ਤੇ ਮੁਲਕ ਦਾ ਸਮਾਜੀ ਸਿਆਸੀ ਤੇ ਆਰਥਿਕ ਢਾਂਚਾ ਹੀ ਅਜਿਹੀ ਚਾਲੇ ਤੁਰ ਪਿਆ ਹੈ ਕਿ ਸਿਰ ਪਿੱਟਣੋਂ ਨਹੀਂ ਰਿਹਾ ਜਾ ਸਕਦਾ। ਮੌਜੂਦਾ ਨਿਜ਼ਾਮ ਨੇ ਨਿਮਨ ਅਤੇ ਮੱਧ ਵਰਗ ਨੂੰ ਤਾਂ ਬੁਰੀ ਤਰ੍ਹਾਂ ਨਪੀੜ ਕੇ ਰੱਖ ਦਿੱਤਾ ਹੈ ਅਤੇ ਅਸੀਂ ਹਾਂ ਕਿ ਇਸਨੂੰ ਸਮਝੇ ਬਦਲੇ ਅਤੇ ਇਸ ਵਿਰੁੱਧ ਆਵਾਜ਼ ਉਠਾਏ ਬਗੈਰ ਉਲਟਾ ਆਪਣੇ ਬੱਚਿਆਂ ਨੂੰ ਕੋਹਲੂ ਦੇ ਖੋਪੇ ਚੜ੍ਹੇ ਬੈਲ ਬਣਾਕੇ ਰੱਖ ਦਿੱਤਾ ਹੈ। ਕੋਈ ਵੀ ਢੰਗ ਅਪਣਾਕੇ ਅਸੀਂ ਸਿਰਫ ਤੇ ਸਿਰਫ ਹਰ ਵਿਸ਼ੇ, ਹਰ ਇਮਤਿਹਾਨ ਤੇ ਹਰ ਮੁਕਾਬਲੇ ਵਿਚ ਚੰਗੇ ਨੰਬਰ ਪ੍ਰਾਪਤ ਕਰਨੇ ਹੁੰਦੇ ਹਨ ਮਗਰੋਂ ਕੋਈ ਉਹਨਾਂ ਦਾ ਮੁੱਲ ਪਵੇ ਜਾਂ ਨਾ। ਇਸ ਲਈ ਭਾਰੀ ਆਰਥਿਕ ਤੇ ਮਾਨਸਿਕ ਪ੍ਰੇਸ਼ਾਨੀਆਂ ਝੱਲਕੇ ਵੀ ਮਾਪੇ ਆਪਣੇ ਬੱਚਿਆਂ ਲਈ ਟਿਊਸ਼ਨਾਂ ਦਾ ਪ੍ਰਬੰਧ ਕਰਦੇ ਹਨ।

ਮਾਪੇ ਬੱਚਿਆਂ ਦੇ ਟਰੱਸਟੀ ਹਨ ਅਤੇ ਉਨ੍ਹਾਂ ਦਾ ਪਾਲਣ -ਪੋਸਣ ਕਰਕੇ ਉਨ੍ਹਾਂ ਨੂੰ ਪੈਰਾਂ ਸਿਰ ਖੜ੍ਹਾ ਕਰਨਾ ਉਨ੍ਹਾਂ ਦਾ ਫਰਜ਼ ਹੈ। ਮਾਪੇ, ਬੱਚਿਆਂ ਲਈ ਇਕ ਉਦਾਹਰਣ ਬਣਨ, ਉਨ੍ਹਾਂ ਦੀ ਸਿਹਤ ਦਾ ਖਿਆਲ ਰੱਖਣ। ਵਿਤ ਮੁਤਾਬਿਕ ਪੜ੍ਹਾਉਣ-ਲਿਖਾਉਣ। ਇਹਨਾਂ ਆਮ ਜਿਹੇ ਫਰਜ਼ਾਂ ਤੋਂ ਕੋਈ ਇਨਕਾਰ ਨਹੀਂ ਕਰੇਗਾ। ਬਿੱਜੜਾ ਆਪਣੇ ਬੱਚੇ ਨੂੰ ਖੂਬਸੂਰਤ ਆਲ੍ਹਣਾ ਬਨਾਉਣਾ ਸਿਖਾ ਦਿੰਦਾ ਹੈ। ਇਹ ਕੁਦਰਤੀ ਵਰਤਾਰਾ ਹੈ। ਪਰ ਸੁਚੇਤ ਮਾਪਿਆਂ ਦਾ ਕਾਰਜ ਇਸਤੋਂ ਵਡੇਰਾ ਹੈ ਜਿਸ ਨੂੰ ਬਹੁਤ ਮਨੁੱਖ ਭੁੱਲ ਚੁੱਕੇ ਹਨ ਕਿ ਬੱਚਿਆਂ 'ਚ ਮਨੁੱਖੀ, ਨੈਤਿਕ, ਸਦਾਚਾਰਕ ਗੁਣਾਂ ਦਾ ਸੰਚਾਰ ਕਰਨਾ ਤਾਂ ਜੋ ਸਮਾਜ ਉਨ੍ਹਾਂ ਉਪਰ ਮਾਣ ਕਰ ਸਕੇ। ਅੱਜ ਕੱਲ ਕਲੀ ਨੂੰ ਉਂਗਲਾਂ ਨਾਲ ਖੋਲ੍ਹਕੇ ਫੁੱਲ ਬਨਾਉਣ ਵਾਂਗ ਹਰ



ਇਕ 'ਪੜ੍ਹਿਆ-ਲਿਖਿਆ' ਜਾਂ ਅਨਪੜ੍ਹ, 'ਅਗਾਂਹਵਧੂ' ਜਾਂ ਪਿਛਾਂਹਖਿੱਚੂ ਮਾਂ ਬਾਪ ਆਪੋ-ਆਪਣੇ ਬੱਚਿਆਂ ਨੂੰ ਸਿਰਫ ਤੇ ਸਿਰਫ ਉਚ-ਅਫਸਰ, ਡਾਕਟਰ ਜਾਂ ਇੰਜਨੀਅਰ ਬਨਾਉਣ ਲਈ ਤਰਲੋਮੱਛੀ ਹੋ ਰਿਹਾ ਹੈ। ਅਫਸੋਸ ਇਹ ਵੀ ਕਿ ਅਜਿਹੇ ਮਾਪਿਆਂ ਦੀ ਕਲਪਨਾ 'ਚ ਸਾਈਟ ਤੇ ਖੜਾ ਸਿਰਫ ਤਨਖਾਹ ਤੇ ਕੰਮ ਕਰ ਰਿਹਾ ਇਮਾਨਦਾਰ ਇੰਜਨੀਅਰ ਨਹੀਂ ਹੁੰਦਾ ਅਤੇ ਨਾ ਹੀ ਮਰੀਜ਼ ਦੇ ਦਰਦ 'ਚ ਪਸੀਜਿਆ ਡਾਕਟਰ, ਸਗੋਂ ਮਹਿੰਗੀ ਕੋਠੀ-ਕਾਰ 'ਚ ਵਿਚਰਦਾ ਡਾਕਟਰ ਜਾਂ ਇੰਜਨੀਅਰ ਹੁੰਦਾ ਹੈ। ਅਜਿਹੇ ਮਾਪਿਆਂ ਦੀ ਪੱਕੀ ਧਾਰਨਾ ਹੈ ਕਿ ਸਮਾਜ ਦਾ ਢਿੱਡ ਭਰਨ ਵਾਲੇ ਪੜ੍ਹੇ-ਲਿਖੇ ਜਾਂ ਅਨਪੜ੍ਹ ਕਿਸਾਨ, ਛੋਟੇ ਮੁਲਾਜ਼ਮ, ਕਿਰਤੀ ਕਾਮੇ ਤਾਂ ਮਨੁੱਖ ਦੇ ਨਾਂ ਉਤੇ ਧੱਬਾ ਹਨ ਕਿਉਂਕਿ ਇਹਨਾਂ ਵਿਚੋਂ ਤਾਂ ਕੋਈ ਉਚ-ਅਧਿਕਾਰੀ ਹੀ ਨਹੀਂ। ਇਨ੍ਹਾਂ ਦਾ ਤਾਂ ਸਮਝੋ ਮਨੁੱਖ ਵਜੋਂ ਕੋਈ ਰੁਤਬਾ ਨਹੀਂ, ਕੋਈ ਇੱਜ਼ਤ ਨਹੀਂ, ਨਾ ਇਨ੍ਹਾਂ ਕੋਲ ਪੈਸਾ 'ਕੱਠਾ ਕਰਨ ਦੀ 'ਪ੍ਰਵਾਨਿਤ' ਵਿਧੀ ਹੈ।

ਇਸੇ ਧਾਰਨਾ ਦੇ ਵਹਾਅ 'ਚ ਰੁੜ੍ਹੇ ਜਾਂਦੇ ਇਹ ਮਾਪੇ ਆਪੋ-ਆਪਣੇ ਬੱਚਿਆਂ ਲਈ ਘਰੋਂ ਬੇਘਰ ਹੁੰਦੇ ਹਨ। ਟਿਊਸ਼ਨਾਂ ਉਪਰ ਲੱਖਾਂ ਰੁਪਇਆ ਰੋੜ੍ਹਦੇ ਹਨ, ਛੁੱਟੀਆਂ ਲੈਂਦੇ ਹਨ। ਆਪਣੀਆਂ ਪੇਸ਼ਾਵਰ, ਪ੍ਰੀਵਾਰਕ ਅਤੇ ਸਮਾਜਿਕ ਜ਼ਿੰਮੇਵਾਰੀਆਂ ਨੂੰ ਪਿੱਠ ਦਿੰਦੇ ਹਨ। ਇਨ੍ਹਾਂ ਦਾ ਸਮੁੱਚਾ ਜ਼ੋਰ ਬੱਚੇ ਨੂੰ ਡਾਕਟਰ ਜਾਂ ਇੰਜਨੀਅਰ ਆਦਿ ਦੇ ਕੋਰਸ 'ਚ ਦਾਖਲਾ ਦੁਆਉਣਾ ਬਣ ਜਾਂਦਾ ਹੈ। ਅੱਜ ਸਾਡਾ ਨਿਮਨ ਤੇ ਉਚ-ਮੱਧ ਵਰਗ ਟਿਊਸ਼ਨਾਂ ਦੇ ਭਾਰ ਨਾਲ ਕਰਾਹ ਰਿਹਾ ਹੈ। ਉਸਦੀ ਆਮਦਨ ਸੀਮਤ ਹੁੰਦੀ ਜਾ ਰਹੀ ਹੈ, ਬੱਚਿਆਂ ਦੀ ਸਿੱਖਿਆ-ਦੀਖਿਆ ਦਾ ਭਾਰ ਵਧਦਾ ਜਾ ਰਿਹਾ ਹੈ। ਵਿਸ਼ੇ ਏਨੇ ਵਧ ਗਏ ਹਨ ਕਿ ਕਈ ਮਾਪੇ ਚਾਹੁੰਦੇ ਹੋਏ ਵੀ ਆਪਣੇ ਬੱਚਿਆਂ ਲਈ ਹਰ ਵਿਸ਼ੇ ਦੀ ਟਿਊਸ਼ਨ ਦਾ ਪ੍ਰਬੰਧ ਨਹੀਂ ਕਰ ਸਕਦੇ। ਉਕਤ ਤਾਬ ਨਾ ਝਲਦੇ ਬੱਚੇ ਨਾਕਾਮਯਾਬ ਹੋਣ 'ਤੇ ਕਈ ਕਿਸਮ ਦਾ ਮਾਨਸਿਕ ਸੰਤਾਪ ਹੰਢਾਉਂਦੇ ਹਨ।

ਸੋਚਣ ਵਾਲੀ ਗੱਲ ਇਹ ਹੈ ਕਿ ਬੱਚਿਆਂ 'ਤੇ ਪੜ੍ਹਾਈ ਦਾ ਐਨਾ ਭਾਰ ਲੱਦ ਦੇਣਾ ਕਿੱਥੋਂ ਕੁ ਤਾਈਂ ਜ਼ਾਇਜ਼ ਹੈ? ਸਿਲੇਬਸ ਤਿਆਰ ਕਰਨ ਵਾਲੇ ਸਿੱਖਿਆ ਮਾਹਰਾਂ ਦੇ ਮਨਾਂ ਵਿਚ ਇਹ ਸਵਾਲ ਕਿਉਂ ਨਹੀਂ ਉਠਦਾ ਕਿ ਬੱਚੇ ਏਨਾ ਭਾਰ ਕਿਵੇਂ ਚੁੱਕਣਗੇ? ਅਫਸੋਸ ਵਾਲੀ ਗੱਲ ਇਹ ਵੀ ਹੈ ਕਿ ਸਰਕਾਰ ਤਾਂ ਕੀ ਬਲਕਿ ਵਿਦਿਅਕ ਖੇਤਰ ਨਾਲ ਜੁੜੇ ਕਿਸੇ ਵੀ ਭੱਦਰਪੁਰਸ਼ ਨੂੰ ਇਹ ਖਿਆਲ ਕਿਉਂ ਨਹੀਂ ਆਉਂਦਾ ਕਿ ਗਿਆਨ ਦੇ ਨਾਂਅ ਉਤੇ ਅਜਿਹਾ ਅਨਰਥ ਕਿਉਂ ਕਮਾਇਆ ਜਾ ਰਿਹਾ ਹੈ ਜਿਸਦੀ ਸਜ਼ਾ ਬੱਚਿਆਂ ਨੂੰ ਭੁਗਤਣੀ ਪੈ ਰਹੀ ਹੈ? ਉਂਜ ਤਾਂ ਅਜੋਕੇ ਯੁੱਗ ਵਿਚ 'ਵਿਚਾਰਾ' ਮੱਧ ਵਰਗ ਪੜ੍ਹਾਈ, ਨੌਕਰੀ, ਵਿਆਹ ਅਤੇ ਮਕਾਨ ਦੇ ਚੱਕਰ ਵਿਚ ਹੀ ਸਾਰੀ ਜ਼ਿੰਦਗੀ 'ਨਿਸ਼ਾਵਰ' ਕਰ ਦਿੰਦਾ ਹੈ ਪਰ ਮਹਿੰਗੇ ਵਿਦਿਅਕ ਸਿਸਟਮ ਅਤੇ ਯੋਗਤਾ ਦੀ ਬਜਾਏ ਸਿਫਾਰਸ਼ਾਂ, ਕੋਟੇ ਅਤੇ ਪੈਸੇ ਦੀ ਕਦਰ ਕਰਨ ਵਾਲੇ ਮੌਜੂਦਾ ਨਿਜ਼ਾਮ ਵਿਚ ਵਿਤੋਂ ਬਾਹਰੇ ਸਮੋਏ ਸੁਫਨਿਆਂ ਨੂੰ ਸਿਰੇ ਲਾਉਣ ਲਈ ਆਮ ਮਾਪੇ ਹੋਰ ਸਾਰੇ ਕਾਰਜ ਅਤੇ ਜ਼ਿੰਮੇਵਾਰੀਆਂ ਭੁੱਲ-ਭੁਲਾਕੇ ਵਿਦਿਆਰਥੀਆਂ ਮਗਰ ਹੀ ਹਫੇ ਰਹਿੰਦੇ ਹਨ। ਬੱਚਿਆਂ ਨੂੰ ਡਾਕਟਰ, ਇੰਜਨੀਅਰ ਜਾਂ ਅਫਸਰ ਬਨਾਉਣਾ ਕੋਈ ਗੁਨਾਹ ਨਹੀਂ ਪਰ ਬੱਚੇ ਦੀਆਂ ਬੁਨਿਆਦੀ ਰੁਚੀਆਂ ਨੂੰ ਮਿੱਧਕੇ ਆਪਣੇ ਸੁਫਨਿਆਂ ਨੂੰ ਠੋਸਣਾ ਧੱਕਾ ਹੈ। ਡਿੰਗ ਕੇ ਜਾਂ ਸਿਰਫ ਟਿਊਸ਼ਨਾਂ ਦੇ ਬਲਬੁੱਤੇ ਬਣਾਏ ਡਾਕਟਰ ਜਾਂ ਇੰਜਨੀਅਰ ਨਾ ਆਪਣੇ ਕਿੱਤੇ ਲਈ ਵਫਾ ਕਰਨਗੇ, ਨਾ ਹੀ ਸਮਾਜ ਦਾ ਕੁਝ ਸੁਆਰਨਗੇ। ਬੱਚੇ ਵਿਚ ਸਮਾਜਕ ਸਰੋਕਾਰ ਜਾਂ ਸਿਫਤ ਸਲਾਉਤਾਂ ਭਰਨ ਵਲ ਕੋਈ ਧਿਆਨ ਨਹੀਂ। ਇਹ ਹਾਲ ਆਮ ਮਾਪਿਆਂ ਦਾ ਹੀ ਨਹੀਂ ਸਗੋਂ 'ਅਗਾਂਹਵਧੂਆਂ' ਦਾ ਵੀ ਹੈ। ਉਹ ਵੀ ਆਵਦੇ ਬੱਚਿਆਂ ਨੂੰ ਸਮਾਜਿਕ, ਸਿਆਸੀ ਸੰਸਕਾਰਾਂ ਤੋਂ ਅਭਿੱਜ ਰੱਖਦੇ ਹਨ ਅਤੇ ਉਹ ਆਵਦੇ ਵਾਲੇ 'ਕੁੱਤੇ ਕੰਮ' ਤੋਂ ਇਹਨਾਂ ਨੂੰ 'ਬਚਾਉਣਾ' ਚਾਹੁੰਦੇ ਹਨ।

ਕੀ ਮਾਪਿਆਂ ਨੂੰ ਤੇ ਬੱਚਿਆਂ ਨੂੰ ਪਤਾ ਹੈ ਕਿ ਉਹਨਾਂ ਡਾਕਟਰ ਕਿਉਂ ਬਣਨਾ ਹੈ? ਕੀ ਉਨ੍ਹਾਂ ਦੇ ਮਨਾਂ 'ਚ ਚੰਗੀ ਸਿਹਤ ਜਾਂ ਸਮਾਜ ਦੀ ਉਸਾਰੀ ਦਾ ਕੋਈ ਸੁਪਨਾ ਹੈ? ਕੀ ਉਨ੍ਹਾਂ ਨੂੰ ਡਿੱਗਦੀਆਂ ਅਤੇ ਮਹਿੰਗੀਆਂ ਹੋ ਰਹੀਆਂ ਸਿਹਤ ਸੇਵਾਵਾ, ਸੰਤਾਪੇ ਸਮਾਜ ਜਾਂ ਟੁੱਟੀਆਂ ਸੜਕਾਂ ਆਦਿ ਦਾ ਦਰਦ ਸਤਾਉਂਦਾ ਹੈ? ਜੁਆਬ ਨਾਂਹ ਵਿਚ ਹੋਵੇਗਾ। ਦੁਨੀਆਂ ਵਿਚ ਸਾਡਾ ਦੇਸ਼ ਸਭ ਤੋਂ ਵੱਧ ਡਾਕਟਰ, ਇੰਜਨੀਅਰ ਪੈਦਾ ਕਰਨ ਵਾਲਾ ਮੁਲਕ ਹੈ। ਪਰ ਸੰਤਾਲੀ ਤੋਂ ਬਾਅਦ ਨਾ ਡਾਕਟਰਾਂ ਦੀਆਂ ਧਾੜਾਂ ਨੇ ਸਿਹਤ ਸਹੂਲਤਾਂ ਨੂੰ ਸਸਤਾ ਤੇ ਆਦਰਸ਼ਕ ਬਣਾਇਆ ਹੈ ਅਤੇ ਨਾ ਹੀ ਇੰਜਨੀਅਰਾਂ ਨੇ ਮਿਆਰੀ ਉਸਾਰੀ ਕਰਵਾਈ ਜਾਂ ਲਮਕਦੇ ਅਧੂਰੇ ਪਰੋਜੈਕਟਾਂ ਨੂੰ ਸਿਰੇ ਲਾਇਆ ਹੈ। ਕੁਝ ਕੁ ਛੱਡਕੇ ਵੱਡੀ ਬਹੁਗਿਣਤੀ ਡਾਕਟਰ, ਦੁਆਈਆਂ ਬਨਾਉਣ ਵਾਲੀਆਂ ਕੰਪਨੀਆਂ ਦੇ ਸੇਲਜ਼ਮੈਨ ਬਣ ਚੁੱਕੇ ਹਨ ਅਤੇ ਇੰਜਨੀਅਰ ਕਮਿਸ਼ਨ ਲੈਣ ਵਾਲੇ ਦਲਾਲ, ਤੇ ਸਿਆਸਤਦਾਨਾਂ ਦੇ ਦੁਮਛੱਲਿਆਂ ਹੋਰ ਉਚ-ਅਫਸਰਾਂ ਦੀ ਤਾਂ ਗੱਲ ਹੀ ਛੱਡੋ। ਵਿਸ਼ੇਸਗ ਬਣ ਰਹੇ ਵਾਰਸਾਂ ਦਾ ਮਨੁੱਖੀ ਖਾਸਾ ਅਣਗੌਲਿਆ ਪਿਆ ਹੈ। ਮੁਖ ਧਾਰਾ ਦੇ ਸਿਆਸਤਦਾਨਾਂ ਵਾਂਗ ਇਨ੍ਹਾਂ ਦੇ ਬੁਨਿਆਦੀ ਮਨੁੱਖੀ ਗੁਣ ਗੈਰਹਾਜ਼ਰ ਹਨ। ਇਨ੍ਹਾਂ ਦੇ ਹੁੰਦਿਆਂ ਨਾ ਤਾਂ ਉਲਝਾ ਦਿੱਤੀ ਗਈ ਤਾਣੀ ਦੀ ਸਹੀ ਤੰਦ ਨੇ ਹੀ ਹੱਥ ਆਉਣਾ ਹੈ ਅਤੇ ਨਾ ਹੀ ਸਹੀ ਸਮਾਜਿਕ ਉਸਾਰੀ ਹੋਣੀ ਹੈ। ਭਵਿੱਖ ਦੇ ਅਫਸਰਾਂ, ਡਾਕਟਰਾਂ, ਇੰਜਨੀਅਰਾਂ ਵਗੈਰਾ ਦਾ ਮਨੋਰਥ ਮਹਿਜ਼ ਡਿਗਰੀ ਲੈ ਕੇ ਪੈਸੇ ਕੱਠੇ ਕਰਨ ਦੇ ਯੋਗ ਹੋਣਾ ਬਣ ਗਿਆ ਹੈ।

ਠੀਕ ਹੈ ਕਿ ਕਸੂਰ ਸਿਸਟਮ ਦਾ ਹੈ । ਸਹੀ ਇਹ ਵੀ ਹੈ ਕਿ ਇਸ ਗਲੇ ਸੜੇ ਢਾਂਚੇ ਨੂੰ ਮੁੱਢੋਂ-ਸੁੱਢੋਂ ਬਦਲੇ ਬਗੈਰ ਮਸਲੇ ਹੱਲ ਨਹੀਂ ਹੋਣੇ ਪਰ ਬੱਚਿਆਂ ਨੂੰ ਬਾਹੋਂ ਫੜਕੇ ਭੱਜ ਰਹੇ ਮਾਪਿਆਂ ਲਈ ਇਕ ਪਲ ਰੁਕ ਕੇ ਸੋਚਣ ਦੀ ਲੋੜ ਹੈ । ਉਹ ਕਿਧਰ ਜਾ ਰਹੇ ਹਨ ਤੇ ਕਿਉਂ ਜਾ ਰਹੇ ਹਨ? ਉਹ ਬੋਨਸਾਈ ਵਾਰਸ ਕਿਉਂ ਪੈਦਾ ਕਰ ਰਹੇ ਹਨ? ਬੱਚਿਆਂ ਨੂੰ ਵੱਧ ਨੰਬਰ ਲੈਣ ਵਾਲੀਆਂ ਮਸ਼ੀਨਾਂ ਨਾ ਬਣਾਓ ਬਲਕਿ ਭਲੇ ਤੇ ਲਾਇਕ ਮਨੁੱਖ ਬਣਾਓ । ਜੇ ਅਸੀਂ ਨਾ ਸੰਭਲੇ ਤਾਂ ਵੱਧ ਤੋਂ ਵੱਧ ਨੰਬਰ ਪ੍ਰਾਪਤ ਕਰਨ ਦੀ ਇਹ ਅੰਨੀ ਦੌੜ ਵਿਦਿਆਰਥੀਆਂ, ਮਾਪਿਆਂ ਅਤੇ ਸਮਾਜ ਨੂੰ ਲੈ ਬੈਠੇਗੀ।

(ਨੋਟ: ਬੋਨਸਾਈ: ਵੱਡੇ ਦਰਖਤਾਂ ਨੂੰ ਗਮਲਿਆਂ ਵਿਚ ਪੈਦਾ ਕਰਨ ਦੀ ਜਾਪਾਨੀ ਤਰਕੀਬ।)

# ਕੇਸ ਰਿਪੋਰਟਾਂ :

## ਸ਼ਹੀਦ ਦੀ ਪੰਜ ਕੱਪੜੀ :

ਸਕੂਲ ਅੱਗੇ ਆ ਕੇ ਗੱਡੀ ਰੁਕੀ। ਉਸ ਵਿਚੋਂ ਦੋ ਅਧਿਆਪਕ ਅਤੇ ਦੋ ਅਧਿਆਪਕਾਵਾਂ ਸਮੇਤ ਇਕ 11-12 ਸਾਲ ਦੀ ਬੱਚੀ ਉਤਰੀ। ਪੁੱਛਣ ਤੇ ਪਤਾ ਚੱਲਿਆ ਕਿ ਉਹ ਮੋਗਾ ਨੇੜੇ ਇਕ ਪਿੰਡ ਤੋਂ ਸਨ। ਪਾਣੀ ਪੀਣ ਤੋਂ ਬਾਅਦ ਉਹਨਾਂ ਨੂੰ ਆਉਣ ਦਾ ਕਾਰਨ ਪੁੱਛਿਆ ਤਾਂ ਲੜਕੀ ਦੇ ਪਿਤਾ ਨੇ ਦੱਸਣਾ ਸ਼ੁਰੂ ਕੀਤਾ ਕਿ ਉਹਨਾਂ ਦੀ ਬੱਚੀ (ਨੀਰੂ) ਸੱਤਵੀਂ ਕਲਾਸ ਵਿਚ ਪੜ੍ਹਦੀ ਹੈ। ਸਕੂਲ ਵਿਚ ਇਕ ਦਿਨ ਇਸ ਨੂੰ ਦੌਰਾ ਪਿਆ ਤਾਂ ਇਹ ਇਕ ਘੰਟਾ ਬੇਹੋਸ਼ ਰਹੀ। ਡਾਕਟਰ ਦੇ ਦਾਖ਼ਲ ਕਰਵਾਈ, ਗੁਲੂਕੋਜ਼ ਲਾਇਆ, 3-4 ਘੰਟੇ ਬਾਅਦ ਡਾਕਟਰ ਨੇ ਛੁੱਟੀ ਦੇ ਦਿੱਤੀ। 10-12 ਦਿਨ ਠੀਕ ਰਹੀ। ਫਿਰ ਸਕੂਲ ਵਿਚ ਦੌਰਾ ਪੈ ਗਿਆ। ਪਰ ਇਸ ਵਾਰ ਦੌਰਾ ਜ਼ਿਆਦਾ ਖਤਰਨਾਕ ਸੀ। ਬੱਚੀ ਪਹਿਲਾਂ ਬੇਹੋਸ਼ ਹੋ ਗਈ ਤੇ ਮਗਰੋਂ ਉਸ ਨੂੰ ਸਾਹ ਇਸ ਤਰ੍ਹਾਂ ਆਉਣ ਲੱਗ ਪਿਆ ਜਿਵੇਂ ਕੋਈ ਦਮੇਂ ਦਾ ਕਈ ਸਾਲ ਪੁਰਾਣਾ ਮਰੀਜ਼ ਹੋਵੇ ਅਤੇ ਦਮੇਂ ਦਾ ਦੌਰਾ ਪਿਆ ਹੋਵੇ। ਡਾਕਟਰ ਨੇ ਦੋ ਦਿਨ ਹਸਪਤਾਲ ਵਿਚ ਦਾਖਲ ਰੱਖਿਆ ਤਾਂ ਕੁੱਝ ਠੀਕ ਹੋਈ। ਦੋ ਕੁ ਹਫਤੇ ਬਾਅਦ ਫਿਰ ਸਕੂਲ ਵਿਚ ਦੌਰਾ ਪੈ ਗਿਆ। ਇਸ ਵਾਰ ਦੌਰਾ ਪੈਣ ਤੋਂ ਬਾਅਦ ਬੱਚੀ ਦਾ ਸਾਹ ਰੁਕ ਗਿਆ। ਡਾਕਟਰ ਦੇ ਲੈ ਕੇ ਗਏ, ਇਸ ਵਾਰ ਤਾਂ ਉਸਦੇ ਆਕਸੀਜਨ ਵੀ ਲਾਉਣੀ ਪਈ ਪਰ ਡਾਕਟਰ ਨੂੰ ਕੋਈ ਬਿਮਾਰੀ ਦੀ ਸਮਝ ਨਹੀਂ ਪਈ। ਲੁਧਿਆਣੇ ਵੱਡੇ ਹਪਤਾਲ ਵੀ ਲੈ ਕੇ ਗਏ, ਸੀ.ਟੀ.ਸਕੈਨ ਕਰਵਾਇਆ, ਹੋਰ ਵੀ ਕਈ ਟੈਸਟ ਕਰਵਾਏ, ਪਰ ਟੈਸਟਾਂ ਵਿਚ ਕੋਈ ਨੁਕਸ ਨਹੀਂ ਆਇਆ। ਫਿਰ ਦੋ ਕੁ ਮਹੀਨੇ ਠੀਕ ਲੰਘ ਗਏ। ਦੋ ਮਹੀਨਿਆਂ ਬਾਅਦ ਬੱਚੀ ਨੂੰ ਦੌਰਾ ਘਰੇ ਪੈਣਾ ਸ਼ੁਰੂ ਹੋ ਗਿਆ। ਜਦੋਂ ਕੁੱਝ ਹੋਰ ਆਂਢੀਆਂ ਗੁਆਂਢੀਆਂ ਨੇ ਆ ਕੇ ਦੇਖਿਆ ਤਾਂ ਕਹਿਣ ਲੱਗੇ ਕਿ ਇਸ ਨੂੰ ਤਾਂ ਕੋਈ ਓਪਰੀ ਕਸਰ ਲਗਦੀ ਹੈ। ਹੌਲੀ ਹੌਲੀ ਇਸ ਨੇ ਬਲੌਣਾ ਸ਼ੁਰੂ ਕੀਤਾ ਤਾਂ ਇਸ ਵਿਚ 'ਸ਼ਹੀਦ' ਬੋਲਣ ਲੱਗ ਪਿਆ ਤੇ ਕਹਿਣ ਲੱਗ ਪਿਆ ਕਿ ਮੈਂ ਤਾਂ ਇਸ ਨੂੰ ਇਸੇ ਤਰ੍ਹਾਂ ਤੰਗ ਕਰੂੰਗਾ, ਨਹੀਂ ਤਾਂ ਮੇਰੀ ਪੰਜ ਕੱਪੜੀ ਦਿਓ, ਜਦੋਂ ਇਹ ਕਹਿੰਦੇ ਕਿ ਕਿਸਨੂੰ ਅਤੇ ਕਿੱਥੇ ਦੇਈਏ ਤਾਂ ਚੁੱਪ ਹੋ ਜਾਂਦਾ/ਜਾਂਦੀ। ਬੱਸ ਫਿਰ ਤਾਂ ਜਿਥੇ ਜਿਥੇ ਸਿਆਣਿਆਂ ਦੀ ਦੱਸ ਪਈ ਲੈ ਕੇ ਗਏ ਪਰ ਕਿਤੋਂ ਕੋਈ ਫਰਕ ਨਹੀਂ ਪਿਆ। ਆਂਢੀਆਂ ਗੁਆਂਢੀਆਂ ਦੇ ਕਹਿਣ ਤੇ ਅਸੀਂ ਡੇਰਾ ਵਡਭਾਗ ਸਿੰਘ ਦੇ ਹਿਮਾਚਲ ਵਾਲੇ ਡੇਰੇ ਵਿਚ ਜਾ ਕੇ ਸ਼ਹੀਦ ਦੇ ਪੰਜ ਕੱਪੜੇ ਦੇ ਆਏ। ਇਹ ਪੂਰੇ ਦੋ ਮਹੀਨੇ ਠੀਕ ਰਹੀ। ਸਾਨੂੰ ਵੀ ਯਕੀਨ ਜਿਹਾ ਹੋ ਗਿਆ ਕਿ ਜ਼ਰੂਰ ਹੀ ਇਸਨੂੰ ਕੋਈ 'ਓਪਰੀ ਕਸਰ' ਸੀ। ਪੂਰੇ ਦੋ ਮਹੀਨੇ ਕੋਈ ਤਕਲੀਫ ਨਹੀਂ ਹੋਈ। ਫੇਰ ਪਹਿਲਾਂ ਵਾਂਗ ਹੀ ਹੋਇਆ ਤੇ 'ਸ਼ਹੀਦ' ਫਿਰ ਵਿਚ ਬੋਲਿਆ ਕਿ ਤੁਸੀਂ ਨੀਰੂ (ਬੱਚੀ) ਨੂੰ ਤਾਂ ਨਾਲ ਲੈ ਕੇ ਨਹੀਂ ਗਏ, ਤੁਹਾਡੀ ਸੁੱਖ ਪੂਰੀ ਨਹੀਂ ਹੋਈ। ਦੁਬਾਰਾ ਫਿਰ ਨੀਰੂ ਨੂੰ ਲੈ ਕੇ ਅਸੀਂ ਵਡਭਾਗ ਸਿੰਘ ਦੇ ਡੇਰੇ ਗਏ, ਪੰਜ ਕੱਪੜੀ ਦਿੱਤੀ। ਲੜਕੀ ਡੇਢ- ਦੋ ਮਹੀਨੇ ਫਿਰ ਠੀਕ ਹੋ ਗਈ, ਹੁਣ ਫਿਰ 10-12 ਦਿਨ ਤੋਂ ਇਸਨੂੰ ਤਕਲੀਫ ਸ਼ੁਰੂ ਹੋ ਗਈ। ਸਾਡਾ ਤਾਂ ਡੇਰ੍ਹਾ ਸਾਹਿਬ ਤੇ ਵੀ ਯਕੀਨ ਨਹੀਂ ਰਿਹਾ। ਮੇਰੇ ਨਾਲ ਵਾਲੇ ਮਾਸਟਰ ਜੀ ਤੁਹਾਡੀ ਸੁਸਾਇਟੀ ਬਾਰੇ ਜਾਣਦੇ ਸਨ, ਇੰਨਾਂ ਨੇ ਮੈਨੂੰ ਕਿਹਾ ਕਿ ਆਪਾਂ ਰਜਿੰਦਰ ਕੋਲੋਂ ਸਲਾਹ ਲੈਂਦੇ ਹਾਂ ਤੇ ਅਸੀਂ ਅੱਜ ਆ ਗਏ।

ਜਦੋਂ ਮੈਂ ਬੱਚੀ ਦੀ ਪੜ੍ਹਾਈ ਦਾ ਹਾਲ-ਚਾਲ ਪੁੱਛਿਆ ਤਾਂ ਉਸਨੇ ਇਕ ਦਮ ਕਹਿਣਾ ਸ਼ੁਰੂ ਕਰ ਦਿੱਤਾ,ਪੜਾਈ ਵੱਲ ਤਾਂ ਇਸਦਾ ਬਿਲਕੁਲ ਹੀ ਖਿਆਲ ਨਹੀਂ, ਬੱਸ ਖੇਡਣ ਵਿਚ ਹੀ ਰੁਚੀ ਹੈ। ਜੇ ਪੜਾਈ ਨੂੰ ਜ਼ਿਆਦਾ ਕਹਿੰਦਾ ਹਾਂ ਤਾਂ ਅੱਗੋਂ ਲੜ ਪੈਂਦੀ ਹੈ। ਸਾਡੀ ਵੱਡੀ ਲੜਕੀ ਜੋ ਦਸਵੀਂ ਵਿਚ ਪੜਦੀ ਹੈ, ਬਹੁਤ ਹੁਸ਼ਿਆਰ ਹੈ। ਇਸਨੂੰ ਤਾਂ ਅਸੀਂ ਪਹਿਲਾਂ ਪਰਾਈਵੇਟ (ਚੰਗੇ) ਸਕੂਲ ਵਿਚ ਲਾਇਆ ਸੀ ਪਰ ਇਹ ਨਹੀਂ ਪੜ੍ਹੀ ਤਾਂ ਅਸੀਂ ਹੁਣ ਇਸਨੂੰ ਸਰਕਾਰੀ ਸਕੂਲ ਵਿਚ ਹੀ ਲਾ ਦਿੱਤਾ ਹੈ। ਘਰ ਦੇ ਹੋਰ ਕਿਸੇ ਤਣਾਅ ਬਾਰੇ ਪੁੱਛਿਆ ਤਾਂ ਉਸਨੇ ਕਿਹਾ ਕਿ ਪਹਿਲਾਂ ਤਾਂ ਬਹੁਤ ਤਣਾਅ ਰਹਿੰਦਾ ਸੀ ਪਰ ਹੁਣ ਤਾਂ ਮੈਂ ਤਿੰਨ-ਚਾਰ ਮਹੀਨਿਆਂ ਤੋਂ ਸ਼ਰਾਬ ਬਿਲਕੁਲ ਛੱਡ ਦਿੱਤੀ, ਆਪਾਂ ਤਾਂ ਘਰ ਵਿਚ ਕਿਸੇ ਨੂੰ ਕੁੱਝ ਨਹੀਂ ਕਹਿੰਦੇ। ਗੱਲਾਂਬਾਤਾਂ ਵਿਚ ਪਤਾ ਚੱਲਿਆ ਕਿ ਮਾਸਟਰ ਜੀ ਸ਼ਰਾਬ ਪੀਣ ਦੇ ਰੋਜ਼ਾਨਾ ਦੇ ਆਦੀ ਰਹੇ ਹਨ। ਥੋੜਾ ਹੋਰ ਡੂੰਘਾਈ ਵਿਚ ਜਾਣ ਤੇ ਪਤਾ ਲੱਗਾ ਕਿ ਘਰ ਵਿਚ ਲੜਕਾ ਨਾ ਹੋਣਾ ਮੁੱਖ ਕਾਰਨ ਸੀ ਕਲੇਸ਼ ਅਤੇ ਸ਼ਰਾਬ ਦਾ। ਪਰ ਜਦੋਂ ਦੀ ਘਰ ਵਿਚ ਨਵੀਂ ਮੁਸੀਬਤ ਸ਼ੁਰੂ ਹੋਈ ਸੀ, ਸ਼ਰਾਬ ਬੰਦ ਹੋ ਗਈ ਸੀ ਜਾਂ ਕਿਸੇ 'ਸਿਆਣੇ' ਨੇ ਕਰਵਾ ਦਿੱਤੀ ਸੀ। ਇਸ ਤੋਂ ਬਾਅਦ ਬੱਚੀ ਦੀ ਮੰਮੀ ਨੂੰ ਪੁੱਛਿਆ ਤਾਂ ਉਸਨੇ ਕਿਹਾ ਇਹ ਤਾਂ ਜੀ ਜਮਾਂ ਹੀ ਨਲਾਇਕ ਹੈ, ਵੱਡੀ ਬੇਟੀ ਹੈ ਉਹ ਤਾਂ ਜੀ ਪੁੱਤਾਂ ਵਰਗੀ ਹੈ, ਪੜ੍ਹਾਈ ਵਿਚ ਬਹੁਤ ਹੁਸ਼ਿਆਰ ਹੈ, ਉਸਨੂੰ ਤਾਂ ਅਸੀਂ ਡਾਕਟਰ ਬਣਾਵਾਂਗੇ। ਘਰ ਦੇ ਤਣਾਅ ਬਾਰੇ ਗੱਲ ਕੀਤੀ ਤਾਂ ਬੱਸ ਉਸ ਐਨਾ ਹੀ ਕਿਹਾ ਕਿ ਜਿਸ ਘਰ ਵਿਚ ਰੋਜ਼ ਬੰਦਾ ਸ਼ਰਾਬ ਪੀ ਕੇ ਆਵੇ ਉਥੇ ਸ਼ਾਂਤੀ ਤਾਂ ਕਿਵੇਂ ਰਹਿ ਸਕਦੀ ਹੈ, ਉੱਤੋਂ ਐਨੀ ਵੱਡੀ ਆਹ ਕਸਰ ਦੀ ਤਕਲੀਫ ਹੋਈ ਪਈ ਹੈ। ਪਰ ਹੁਣ ਜਦੋਂ ਤੋਂ ਇੰਨ੍ਹਾਂ ਨੇ ਸ਼ਰਾਬ ਛੱਡੀ ਹੈ, ਟਾਈਮ ਨਾਲ ਘਰ ਆਕੇ ਰੋਟੀ-ਪਾਣੀ ਛਕ ਲੈਂਦੇ ਹਨ। ਪਰ ਖੁਸ਼ੀ ਜਿਹੀ ਤਾਂ ਘਰ ਵਿਚ ਅਜੇ ਵੀ ਨਹੀਂ ਹੈ।

ਇਸ ਮੁਢਲੀ ਜਾਣਕਾਰੀ ਉਪਰੰਤ ਮੈਂ ਬੱਚੀ (ਨੀਰੂ) ਨੂੰ ਬੁਲਾਇਆ ਤੇ ਪਿਆਰ ਨਾਲ ਉਸਨੂੰ ਉਸਦੀ ਤਕਲੀਫ ਪੁੱਛੀ। ਪਹਿਲਾਂ ਤਾਂ ਉਸਨੇ ਐਨਾ ਹੀ ਕਿਹਾ ਕਿ ਅੰਕਲ ਮੈਨੂੰ ਤਾਂ ਪਤਾ ਨਹੀਂ ਲਗਦਾ, ਦੌਰਾ ਪੈ ਜਾਂਦਾ ਹੈ, ਮੈਨੂੰ ਸੁਰਤ ਨਹੀਂ ਰਹਿੰਦੀ, ਫਿਰ ਮੈਨੂੰ ਦੌਰੇ ਵਿਚ ਜੋ ਕੁਝ ਵੀ ਇਹ ਪੁਛਦੇ ਹਨ ਜਾਂ ਮੇਰੇ ਵਿਚ ਬੋਲਦਾ ਹੈ, ਉਸਦਾ ਮੈਨੂੰ ਪਤਾ ਨਹੀਂ। ਫਿਰ ਮੈਂ ਉਸਨੂੰ ਉਸਦੇ ਪੱਧਰ ਅਨੁਸਾਰ ਸਮਝਾਉਣਾ ਸ਼ੁਰੂ ਕੀਤਾ ਕਿ ਦੇਖ ਬੇਟੀ ਬਿਮਾਰੀਆਂ ਤਿੰਨ ਕਿਸਮਾਂ ਦੀਆਂ ਹਨ, ਇਕ ਤਾਂ ਕੋਈ ਤਕਲੀਫ ਹੋਈ, ਡਾਕਟਰ ਤੋਂ ਦੁਆਈ ਲਈ ਤੇ ਆਰਾਮ ਆ ਜਾਂਦਾ ਹੈ। ਦੂਜਾ ਤਕਲੀਫ ਹੋਈ ਲੱਗਿਆ ਕਿ 'ਕਸਰ' ਹੋਈ ਹੈ, ਸਾਧਾਂ-ਸੰਤਾਂ ਤੋਂ ਤਾਗਾ-ਤਵੀਤ ਲਿਆ ਕੇ ਪਾ ਲਿਆ, ਠੀਕ ਹੋ ਜਾਈਦਾ ਹੈ। ਤੀਜਾ ਕਿ ਜਿਹੜੀ ਗੱਲ ਕਿਸੇ ਦੇ ਮਨ ਵਿਚ ਚੰਗੀ ਵੀ ਹੁੰਦੀ ਹੈ



ਜਦੋਂ ਉਸਨੂੰ ਕੋਈ ਘਰ ਵਿਚ ਨਾ ਸੁਣੇ ਜਾਂ ਕਿਸੇ ਦੀ ਛੋਟੀ ਜਿਹੀ ਮੰਗ ਵੀ ਪੂਰੀ ਨਾ ਕੀਤੀ ਜਾਵੇ ਤਾ ਫਿਰ ਬੱਚੇ ਦੇ ਮਨ ਉਪਰ ਭਾਰ ਪੈ ਕੇ ਉਸਨੂੰ ਦੌਰਾ ਪੈ ਜਾਂਦਾ ਹੈ। ਫਿਰ ਪਤਾ ਨਹੀਂ ਲਗਦਾ ਤੇ ਫਿਰ ਪੁੱਛਿਆ ਕਿ ਨੀਰੂ ਤੇਰੀ ਤਕਲੀਫ ਤਿੰਨਾਂ ਕਿਸਮਾਂ ਵਿਚੋਂ ਕਿਹੜੀ ਹੈ। ਤਾਂ ਉਸਨੇ ਝੱਟ ਕਿਹਾ,"ਅੰਕਲ ਮੈਨੂੰ ਲਗਦਾ ਤੀਜੀ ਕਿਸਮ ਹੈ।" ਫਿਰ ਮੈਂ ਪੁੱਛਿਆ ਕਿ ਅਜਿਹੀ ਕੀ ਗੱਲ ਹੈ ਜੋ ਤੂੰ ਸੋਚਦੀ ਰਹਿੰਦੀ ਹੈਂ ਤਾਂ ਉਸਨੂੰ ਕੁਝ ਸਮਝ ਨਾ ਆਇਆ ਕਿ ਉਹ ਕੀ ਦੱਸੇ। ਮੈਂ ਉਸਨੂੰ ਕਿਹਾ ਕਿ ਤੂੰ ਐਨੀ ਗਰਮੀ (ਮਈ ਮਹੀਨੇ) ਵਿਚ ਮੋਟੇ ਕੱਪੜੇ (ਸਰਦੀ ਵਾਲੇ) ਕਿਉਂ ਪਾਏ ਹਨ ਤਾਂ ਉਸਨੇ ਕਿਹਾ ਕਿ ਅੰਕਲ ਮੇਰੇ ਕੋਲ ਤਾਂ ਇਸਤੋਂ ਵਧੀਆ ਜਾਂ ਪਤਲੇ ਹੋਰ ਹੈ ਈ ਨਹੀਂ। ਮੈਂ ਕਿਹਾ ਕਿ ਕੀ ਗੱਲ ਤੇਰੇ ਮੰਮੀ-ਪਾਪਾ ਤੈਨੂੰ ਕੱਪੜੇ ਬਣਵਾ ਕੇ ਨਹੀਂ ਦਿੰਦੇ ਤਾਂ ਉਸ ਕਿਹਾ ਕਿ ਉਹ ਤਾਂ ਬੱਸ ਮੇਰੀ ਵੱਡੀ ਦੀਦੀ ਦੇ ਹੀ ਮੰਮੀ-ਪਾਪਾ ਹਨ ਉਸਨੂੰ ਹਰ ਵੇਲੇ ਪੁੱਤ-ਪੁੱਤ ਕਹਿੰਦੇ ਹਨ, ਮੈਨੂੰ ਤਾਂ ਬੱਸ ਗੱਲ ਗੱਲ ਤੇ ਝਿੜਕਦੇ ਰਹਿੰਦੇ ਹਨ, ਨਲਾਇਕ ਕਹਿੰਦੇ ਹਨ, ਘਰ ਤੇ ਬੋਝ ਦਸਦੇ ਹਨ, ਕੰਮ ਵੀ ਸਾਰਾ ਮੈਨੂੰ ਕਰਨ ਨੂੰ ਕਹਿੰਦੇ ਹਨ। ਦੀਦੀ ਤਾਂ ਬੱਸ ਜਾਂ ਪੜਦੀ ਰਹਿੰਦੀ ਹੈ ਜਾਂ ਟੀ.ਵੀ. ਦੇਖਦੀ ਹੈ, ਮੈਨੂੰ ਤਾਂ ਟੀ.ਵੀ. ਵੀ ਦੇਖਣ ਨਹੀਂ ਦਿੰਦੇ। ਮੈਂ ਉਸਨੂੰ ਪਿਆਰ ਨਾਲ ਕਿਹਾ ਕਿ ਨੀਰੂ ਜੇ ਤੈਨੂੰ ਦੋ ਸੂਟ ਨਵੇਂ ਗਰਮੀਆਂ ਵਾਲੇ ਬਣਵਾ ਦੇਈਏ ਤੇ ਇਸੇ ਤਰ੍ਹਾਂ ਸਰਦੀ ਵਾਲੇ ਤਾਂ ਫੇਰ ਤਾਂ ਨਹੀਂ 'ਸ਼ਹੀਦ' ਪੰਜ ਕੱਪੜੀ ਮੰਗਦਾ, ਤਾਂ ਝੱਟ ਹੀ ਮਾਸੂਮ ਦੇ ਮੂੰਹੋਂ ਨਿਕਲ ਗਿਆ "ਅੰਕਲ ਫੇਰ ਤਾਂ ਨਹੀਂ ਮੰਗਦਾ"। ਫਿਰ ਮੈਂ ਉਸਨੂੰ ਪੁੱਛਿਆ ਕਿ ਜਦੋਂ ਤੈਨੂੰ ਦੌਰਾ ਪੈਂਦਾ ਹੈ ਤਾਂ ਤੈਨੂੰ ਜਿਹੜੇ ਤੇਰੇ ਕੋਲ ਬੈਠੇ ਹੁੰਦੇ ਹਨ ਉਹਨਾਂ ਦੀਆਂ ਗੱਲਾਂ ਹੌਲੀ ਹੌਲੀ ਸੁਣਾਈ ਜ਼ਰੂਰ ਦਿੰਦੀਆਂ ਹੋਣਗੀਆਂ। ਉਸਨੇ ਕਿਹਾ "ਅੰਕਲ ਸਾਰੀਆਂ ਤਾਂ ਨਹੀਂ ਸੁਣਦੀਆਂ ਪਰ ਕੁਝ ਸੁਣ ਜਾਂਦੀਆਂ ਹਨ। ਫਿਰ ਮੈਂ ਉਸਨੂੰ ਪੜ੍ਹਾਈ ਬਾਰੇ, ਸਕੂਲ ਬਾਰੇ, ਸਕੂਲ ਬਦਲਣ ਬਾਰੇ ਪੁੱਛਿਆ ਤਾਂ ਉਸ ਕਿਹਾ ਅੰਕਲ ਹੁਣ ਤਾਂ ਇਹੀ ਸਕੂਲ ਠੀਕ ਹੈ। ਮੈਂ ਉਸਨੂੰ ਕਿਹਾ ਜੇ ਤੂੰ ਮਨ ਲਾ ਕੇ ਪੜ੍ਹਾਈ ਕਰੇਂ ਤਾਂ ਤੂੰ ਵੀ ਹੁਸ਼ਿਆਰ ਹੋ ਜਾਵੇਂਗੀ। ਪਰ ਉਸਨੇ ਇਕੋ ਗੱਲ ਨਿਬੇੜ ਦਿੱਤੀ "ਅੰਕਲ ਜੇ ਬੱਚੇ ਨੂੰ ਕੋਈ ਪਿਆਰ ਨਾ ਕਰੇ ਫਿਰ ਪੜ੍ਹਾਈ ਵਿਚ ਮਨ ਲਗਦਾ ਹੈ।" ਉਸਦੀ ਸਾਰੀ ਕਹਾਣੀ ਸਮਝ ਆ ਚੁੱਕੀ ਸੀ। ਉਸਨੂੰ ਕਿਹਾ ਕਿ ਅੱਜ ਤੋਂ ਬਾਅਦ ਤੈਨੂੰ ਤੇਰੇ ਮੰਮੀ-ਪਾਪਾ ਪੂਰਾ ਪਿਆਰ ਕਰਨਗੇ। ਤੈਨੂੰ ਵੀ ਗਰਮੀ ਵਾਲੇ ਪਤਲੇ ਕੱਪੜੇ ਬਣਾ ਕੇ ਦਿੱਤੇ ਜਾਣਗੇ। ਤੈਨੂੰ ਵੀ ਟਾਈਮ ਅਨੁਸਾਰ ਟੀ.ਵੀ. ਦੇਖਣ ਦਾ ਸਮਾਂ ਮਿਲੇਗਾ। ਫਿਰ ਤਾਂ ਤੇਰੇ ਮਨ ਉਪਰ ਭਾਰ ਨਹੀਂ ਤਾਂ ਉਸ ਕਿਹਾ ਅੰਕਲ ਭਾਵੇਂ ਤੁਸੀਂ ਸਾਡੇ ਘਰ ਆ ਕੇ ਦੇਖ ਲੈਣਾ। ਮੈਂ ਉਸਨੂੰ ਆਪਣਾ ਟੈਲੀਫੋਨ ਨੰਬਰ ਦਿੱਤਾ ਤੇ ਕਿਹਾ ਕਿ ਜੇਕਰ ਤੈਨੂੰ ਕੋਈ ਘਰ ਵਿਚ ਮੁਸ਼ਕਲ ਆਈ ਤਾਂ ਮੈਨੂੰ ਫੋਨ ਕਰ ਦੇਵੀਂ। ਹਫਤੇ ਕੁ ਬਾਅਦ ਉਸਦਾ ਫੋਨ ਆਇਆ "ਅੰਕਲ ਮੈਂ ਬਹੁਤ ਖੁਸ਼ ਹਾਂ, ਹੁਣ ਸਭ ਠੀਕ ਹੈ।" ਮੈਂ ਸਾਰੀ ਸਥਿਤੀ ਤੋਂ ਮਾਪਿਆਂ ਨੂੰ ਜਾਣੂ ਕਰਵਾਇਆ ਤੇ ਪਿਛਲੀ ਕੋਈ ਵੀ ਗੱਲ ਬੱਚੀ ਨਾਲ ਨਾ ਕਰਨ ਦੀ ਸਲਾਹ ਦਿੱਤੀ। ਬੱਚੀ ਦੇ ਚਿਹਰੇ ਦੀ ਖੁਸ਼ੀ ਦੇਖਕੇ ਮਾਪਿਆਂ ਦੇ ਮਨ ਨੂੰ ਵੀ ਚਾਅ ਹੋਇਆ।

**ਵਿਆਖਿਆ**: ਦੋਹਾਂ ਜੀਆਂ ਦੀ ਸਰਕਾਰੀ ਨੌਕਰੀ ਦੀ ਕਮਾਈ ਸਦਕਾ ਪਰਿਵਾਰ ਆਰਥਕ ਤੌਰ ਤੇ ਮਜ਼ਬੂਤ ਸੀ। ਪਹਿਲੀ ਲੜਕੀ ਪੈਦਾ ਹੋਈ, ਪਹਿਲਾ ਬੱਚਾ ਸੀ 'ਪੜੇ ਲਿਖੇ' ਹੋਣ ਕਰਕੇ ਪਹਿਲੇ ਬੱਚੇ ਨੂੰ ਬਹੁਤ ਪਿਆਰ ਮਿਲਿਆ। ਜਿਸ ਸਦਕਾ ਵੱਡੀ ਬੱਚੀ ਪੜ੍ਹਾਈ ਵਿਚ ਵੀ ਹੁਸ਼ਿਆਰ ਨਿਕਲੀ। ਜਦੋਂ ਦੂਜੀ ਬੱਚੀ ਨੇ ਜਨਮ ਲਿਆ ਤਾਂ 'ਪੜੇ ਲਿਖੇ' ਮਾਪਿਆਂ ਨੂੰ ਸੁਖਾਵਾਂ ਨਾ ਜਾਪਿਆ। ਫਿਰ ਜਦੋਂ ਤੀਜੇ ਬੱਚੇ ਬਾਰੇ ਸੋਚਿਆ, ਟੈਸਟ ਕਰਵਾਇਆ ਉਹ ਵੀ ਲੜਕੀ ਸੀ, ਗਰਭਪਾਤ ਕਰਵਾ ਦਿੱਤਾ। ਇਕ ਵਾਰ ਫਿਰ ਅਜਿਹਾ ਹੀ ਕੀਤਾ। ਹੁਣ ਲੜਕੇ ਦੀ ਆਸ ਖਤਮ ਸਮਝੀ ਗਈ। ਚੰਗੀ ਆਰਥਕਤਾ ਦਾ ਵਾਰਸ ਨਾ ਦਿਸਣ ਕਾਰਨ ਪਰਿਵਾਰ ਵਿਚ ਤਣਾਅ ਤੇ ਮਾਸਟਰ ਜੀ ਵੱਲੋਂ ਸ਼ਰਾਬ ਦਾ ਸੇਵਨ। ਜਦੋਂ ਤੋਂ ਨੀਰੂ ਨੇ ਸੁਰਤ ਸੰਭਾਲਣੀ ਸ਼ੁਰੂ ਕੀਤੀ ਤਾਂ ਉਸਨੂੰ ਨਾ ਤਾਂ ਘਰ ਵਿਚ ਪਿਆਰ ਤੇ ਨਾ ਹੀ ਸ਼ਾਂਤੀ ਦਿਸੀ। ਮਾਪਿਆਂ ਦਾ ਝੁਕਾਅ ਵੀ ਵੱਡੀ ਬੱਚੀ ਵੱਲ ਹੀ ਸੀ। ਪਿਤਾ ਦਾ ਘਰ ਲੇਟ ਆਉਣਾ, ਸ਼ਰਾਬ ਪੀ ਕੇ ਆਉਣਾ, ਮੰਮੀ ਨਾਲ ਝਗੜਾ ਕਰਨਾ, ਬੱਚਿਆਂ ਨਾਲ ਵੀ ਠੀਕ ਸਲੂਕ ਨਾ ਕਰਨਾ, ਨੀਰੂ ਦੇ ਕੋਮਲ ਮਨ ਉਪਰ ਬੁਰੇ ਪ੍ਰਭਾਵ ਪਾ ਗਿਆ। ਉਸਦਾ ਪੜ੍ਹਾਈ ਵਿਚ ਮਨ ਨਾ ਲੱਗਿਆ। ਅਧਿਆਪਕ-ਮਾਪਿਆਂ ਦੀ ਆਸ ਅਨੁਸਾਰ ਉਸਨੂੰ ਪੜ੍ਹਾਈ ਵਿਚ ਨੰਬਰ ਨਹੀਂ ਆਏ, ਉਂਝ ਭਾਵੇਂ ਸਰਕਾਰੀ ਸਕੂਲਾਂ ਦੇ ਦਰਮਿਆਨੇ ਬੱਚਿਆਂ ਜਿੰਨੇ ਨੰਬਰ ਉਹ ਲੈ ਜਾਂਦੀ ਸੀ। ਬੱਚੀ ਨੂੰ ਮਹਿਸੂਸ ਹੁੰਦੇ ਕੰਮ ਦੇ ਵਿਤਕਰੇ, ਟੀ.ਵੀ.ਦੇਖਣ ਦੇ ਵਿਤਕਰੇ ਤੇ ਕਪੜੇ ਆਦਿ ਦੇ ਵਿਤਕਰੇ ਕਾਰਨ, ਬੱਚੀ 'ਚ ਮਾਪਿਆਂ ਪ੍ਰਤੀ ਮੋਹ-ਪਿਆਰ, ਸਤਿਕਾਰ ਖਤਮ ਹੋ ਗਿਆ। ਜਦੋਂ ਉਸਨੇ ਅਜਿਹੀ ਪ੍ਰੇਸ਼ਾਨੀ ਕੀਤੀ ਤਾਂ ਮਾਪਿਆਂ ਦਾ ਸਾਰਾ ਧਿਆਨ ਉਸ ਵੱਲ ਹੋ ਗਿਆ। ਭੱਜੋ ਭੱਜ। ਘਰ ਵਿਚੋਂ ਸ਼ਰਾਬ ਬੰਦ ਹੋ ਗਈ। ਹੁਣ ਮਾਪੇ ਭਾਵੇਂ ਉਸਨੂੰ ਪਿਆਰ ਕਰਨ ਜਾਂ ਚੰਗਾ ਸਮਝਣ ਤਾਂ ਨਹੀਂ ਲੱਗੇ ਸਨ ਪਰ ਹੁਣ ਉਸਨੂੰ ਮਾੜਾ ਨਹੀਂ ਕਿਹਾ ਜਾਂਦਾ ਸੀ ਤੇ ਉਹ ਕਰਵਾਉਣਾ ਉਸਦਾ ਮੁੱਖ ਕਾਰਜ ਸੀ। ਜਦੋਂ ਆਂਢੀਆਂ ਗੁਆਂਢੀਆਂ ਨੇ ਆ ਕੇ ਕਸਰਾਂ ਦੀਆਂ ਗੱਲਾਂ ਬੱਚੀ ਦੀ ਹਾਜ਼ਰੀ ਵਿਚ ਕਰਨੀਆਂ ਸ਼ੁਰੂ ਕੀਤੀਆ ਤਾਂ ਉਹਨਾਂ ਦੀ ਉਪਜ ਹੀ ਸੀ "ਸ਼ਹੀਦ" ਤੇ ਫਿਰ ਪੰਜ ਕੱਪੜੀ ਦਿੱਤੇ ਜਾਣ ਤੋਂ ਬਾਅਦ ਵੀ ਦੁਬਾਰਾ ਹੋਣ, ਇਹ ਇਸ ਕਾਰਨ ਹੋਇਆ ਕਿ ਮਾਪਿਆਂ ਨੇ ਜਦੋਂ ਘਰ ਆ ਕੇ ਡੇਰ੍ਹਾ ਸਾਹਿਬ ਦੀਆਂ ਗੱਲਾਂ ਕੀਤੀਆਂ, ਨੀਰੂ ਦੇ ਠੀਕ ਹੋਣ ਨਾਲ ਹੋਰ ਵਧਾ ਚੜ੍ਹਾ ਕੇ ਗੱਲਾਂ ਕੀਤੀਆਂ। ਪਹਾੜੀ ਰਸਤੇ ਬਾਰੇ ਗੱਲਾਂ ਹੋਈਆਂ ਤਾਂ ਨੀਰੂ ਦਾ ਮਨ ਵੀ ਡੇਰੇ ਨੂੰ ਵੇਖਣ ਤੇ ਪਹਾੜੀ ਰਸਤੇ ਦੀ ਸੈਰ ਕਰਨ ਨੂੰ ਕੀਤਾ ਜਿਸ ਕਾਰਨ ਹੀ 'ਸ਼ਹੀਦ' ਨੇ ਕਿਹਾ ਕਿ ਸੁੱਖ ਭਾਲਣ ਵੇਲੇ ਨੀਰੂ ਨੂੰ ਤਾਂ ਨਾਲ ਨਹੀਂ ਲੈ ਕੇ ਗਏ,ਸੁੱਖ ਲੱਗੀ ਨਹੀਂ। ਭਾਵੇਂ ਦੋ ਮਹੀਨੇ ਠੀਕ ਰਹਿਣਾ ਵੀ ਘਰ ਦਿਆਂ ਵਾਸਤੇ ਸੁੱਖ ਲੱਗੀ ਹੋਣ ਦਾ "ਸਬੂਤ ਕਾਫੀ" ਸੀ। ਅਕਸਰ ਹੀ ਦੇਖਿਆ ਜਾਂਦਾ ਹੈ ਕਿ ਮਾਪੇ ਆਪਣੇ ਬੱਚਿਆਂ ਦੇ ਮਨ, ਦਿਮਾਗ ਸਬੰਧੀ ਸਹੀ ਨਿਰਨੇ ਨਹੀਂ ਕਰ ਸਕਦੇ। ਆਪਦੇ ਵੱਲੋਂ ਜੋ ਬੱਚਿਆਂ ਨੂੰ ਦੇਣਾ ਹੈ ਨਹੀਂ ਦੇ ਪਾਉਂਦੇ ਪਰ ਆਸਾਂ ਕੁਝ ਜ਼ਿਆਦਾ ਰਖਦੇ ਹਨ। ਬਾਕੀ ਜ਼ਰੂਰੀ ਨਹੀਂ ਕਿ ਸਾਰੇ ਬੱਚਿਆਂ ਦਾ ਦਿਮਾਗੀ ਪੱਧਰ ਇਕੋ ਜਿਹਾ ਹੋਵੇ। ਇਸ ਤੋਂ ਵੀ ਇਲਾਵਾ ਇਸ ਤਰ੍ਹਾਂ ਲੜਕੇ ਦੀ ਅਣਹੋਂਦ ਕਾਰਨ ਦੁਖੀ ਹੋਣ ਦੀ ਲੋੜ ਨਹੀਂ ਸਗੋਂ ਲੜਕੀਆਂ ਦੀ ਪ੍ਰਵਰਿਸ਼ ਪੁੱਤਰਾਂ ਵਾਂਗ ਕਰਨ ਦੀ ਲੋੜ ਹੈ ਇਸੇ ਵਿਚ ਕੁਦਰਤੀ ਸੰਤੁਲਨ ਸਮੋਇਆ ਹੋਇਆ ਹੈ। ਇਕ ਗੱਲ ਹੋਰ ਜੋ ਬਹੁਤ ਜ਼ਰੂਰੀ ਸਾਰਿਆਂ ਨੂੰ ਮਨ ਵਸਾਉਣ ਦੀ ਲੋੜ ਹੈ, ਇਹ ਕੇਸ ਵਿਚ ਵੀ ਤੇ ਅਜਿਹੇ ਹੋਰ ਵੀ

ਬਹੁਤ ਸਾਰੇ ਕੇਸਾਂ ਵਿਚ ਮੋਹ, ਪਿਆਰ ਤੇ ਅਪਣੱਤ ਭਰੇ ਵਤੀਰੇ ਨਾਲ ਦੁਖੀ ਦੇ ਮਨ ਨੂੰ ਜਿੱਤ ਕੇ ਉਸਦਾ ਅੰਦਰਲਾ ਆਪਾ ਫਰੋਲਿਆ ਜਾ ਸਕਦਾ ਹੈ, ਉਸਨੂੰ ਠੀਕ ਕੀਤਾ ਜਾ ਸਕਦਾ ਹੈ। ਇਸ ਤਰ੍ਹਾਂ ਰੋਗੀ ਦੋਸ਼ੀ ਵਲੋਂ ਆਪਣੀ ਇੱਛਾ ਪੂਰਤੀ ਲਈ ਵਰਤਿਆ ਗਿਆ ਢੰਗ ਤਰੀਕਾ ਭਾਵੇਂ ਮਾੜਾ ਹੈ ਪਰ ਮੁੱਖ ਦੋਸ਼ੀ ਸਾਡਾ ਆਲਾ ਦੁਆਲਾ, ਸਾਡੀ ਸੋਚ ਹੈ ਜਿਸਦੇ ਪ੍ਰਭਾਵੀ ਅਜਿਹਾ ਸਾਰਾ ਕੁਝ ਵਾਪਰਦਾ ਹੈ।

**...ਰਜਿੰਦਰ ਭਦੌੜ**

2. ਪਿਛਲੇ ਦਿਨੀਂ ਇਕਾਈ ਬਰਨਾਲਾ ਦੇ ਸੀਨੀਅਰ ਆਗੂ ਮਹਿੰਦਰ ਬਰਨਾਲਾ ਪਾਸ ਧਨੌਲਾ ਤੋਂ ਇਕ ਮਾਸਟਰ ਦਾ ਫੋਨ ਆਇਆ ਕਿ ਉਸਦੇ ਘਰੋਂ ਲਗਭਗ 85,000 ਰੁਪੈ ਹੌਲੀ ਹੌਲੀ ਕਰਕੇ ਗਾਇਬ ਹੋ ਚੁੱਕੇ ਹਨ ਪਰ ਪਤਾ ਕੁੱਝ ਨਹੀਂ ਲੱਗ ਰਿਹਾ। ਤਾਲਾ ਲੱਗੀ ਪੇਟੀ ਜਾਂ ਅਲਮਾਰੀ ਵਿਚੋਂ ਇਹ ਪੈਸੇ ਗਾਇਬ ਹੋਏ ਹਨ। ਬਹੁਤ ਸਾਰੇ ਸਾਧਾਂ-ਸੰਤਾਂ ਕੋਲ ਜਾਣ ਤੇ ਵੀ ਕੁੱਛ ਹੱਥ-ਪੱਲੇ ਨਹੀਂ ਪਿਆ। ਇਕਾਈ ਬਰਨਾਲਾ ਵਲੋਂ ਮੈਂ ਤੇ ਮਾ. ਮਹਿੰਦਰ ਬਰਨਾਲਾ ਨੇ ਇਹ ਕੇਸ ਦੀ ਪੜਤਾਲ ਕੀਤੀ ।

ਮਿਥੇ ਸਮੇਂ ਤੇ ਦੋਵੇਂ ਧਨੌਲੇ ਮਾਸਟਰ ਦੇ ਘਰ ਪਹੁੰਚ ਗਏ । ਪਹਿਲਾਂ ਮੁਖੀ ਮਾਸਟਰ ਨਾਲ ਗੱਲਬਾਤ ਕੀਤੀ । ਬਾਅਦ ਵਿਚ ਉਸਦੀ ਪਤਨੀ ਨਾਲ । ਪਤਨੀ ਪਹਿਲਾਂ ਤੋਂ ਡਿਪ੍ਰੈਸ਼ਨ ਦੀ ਮਰੀਜ਼ ਸੀ ਜਿਸ ਕਰਕੇ ਉਸਤੇ ਵੀ ਸ਼ੱਕ ਕੀਤਾ ਜਾਂਦਾ ਸੀ। ਉਸਤੋਂ ਬਾਅਦ ਮਾਸਟਰ ਦੀ ਲੜਕੀ ਨਾਲ ਗੱਲਬਾਤ ਕੀਤੀ ਗਈ। ਅੰਤ ਵਿਚ ਮਾਸਟਰ ਪਾਸ ਉਸਦਾ ਸਕਾ ਭਤੀਜਾ ਰਹਿੰਦਾ ਸੀ। ਉਸਦੇ ਮਾਂ-ਪਿਓ ਕਿਸੇ ਬਾਹਰਲੇ ਦੇਸ ਵਿਚ ਰਹਿੰਦੇ ਸਨ ਪਰ ਕਿਸੇ ਕਾਰਨ ਭਤੀਜਾ ਨਹੀਂ ਸੀ ਜਾ ਸਕਿਆ । ਸਾਰਿਆਂ ਨਾਲ ਗੱਲਬਾਤ ਕਰਨ ਤੋਂ ਇਹ ਪ੍ਰਭਾਵ ਬਣਿਆ ਕਿ ਪੈਸੇ ਭਤੀਜੇ ਨੇ ਕੱਢੇ ਹੋਏ ਲਗਦੇ ਹਨ। ਫੇਰ ਭਤੀਜੇ ਨਾਲ ਦੁਬਾਰਾ ਗੱਲਬਾਤ ਵੀ ਕੀਤੀ ਗਈ । ਉਹ ਨਸ਼ੇ ਵੀ ਕਰਦਾ ਸੀ । ਉਸਨੂੰ ਹਿਪਨੋਟਾਈਜ਼ ਵੀ ਕੀਤਾ ਗਿਆ। ਲਗਭਗ ਦੋ ਘੰਟੇ ਦੀ ਪੜਤਾਲ ਪਿੱਛੋਂ ਭਤੀਜਾ ਮੰਨ ਗਿਆ ਕਿ ਇਹ ਸਾਰੇ ਪੈਸੇ ਉਸੇ ਭਤੀਜੇ ਨੇ ਹੀ ਕੱਢੇ ਸਨ। ਇਹ ਸਾਰਾ ਕੁੱਝ ਉਹ ਪਰਿਵਾਰ ਅਤੇ ਗੁਆਂਢੀਆਂ ਸਾਹਮਣੇ ਮੰਨ ਗਿਆ। ਪਰਿਵਾਰਿਕ ਮੈਂਬਰਾਂ ਅਤੇ ਗੁਆਂਢੀਆਂ ਨੇ ਤਰਕਸ਼ੀਲਾਂ ਦਾ ਬਹੁਤ ਧੰਨਵਾਦ ਕੀਤਾ ।

**...ਨਰਿੰਦਰ ਛੀਨੀਵਾਲੀਆ**

3. ਤਰਕਸ਼ੀਲ ਸੁਸਾਇਟੀ ਦੀ ਇਕਾਈ ਜ਼ੀਰਾ ਕੋਲ ਇੱਕ ਕੇਸ ਆਇਆ ਕਿ ਭੋਲਾ ਸਿੰਘ ਪੁੱਤਰ ਪਿਆਰਾ ਸਿੰਘ ਪਿੰਡ ਨੂਰਪੁਰ ਮਾਛੀਵਾੜਾ ਦੀਆਂ ਮੱਝਾਂ ਕਿਸੇ ਕਸਰ ਕਾਰਨ ਮਰ ਰਹੀਆਂ ਹਨ। ਕਦੇ ਕਦੇ ਮੱਝਾਂ ਨੂੰ ਦੌਰਾ ਵੀ ਪੈ ਜਾਂਦਾ ਹੈ । ਬੂੜੇਵਾਲੀ ਪਿੰਡ ਤੋਂ ਇਕ ਸਾਧ ਬੁਲਾਇਆ ਸੀ ਤੇ ਉਸਨੇ ਕਿਹਾ ਸੀ ਕਿ ਤੁਹਾਡੇ ਪਸ਼ੂਆਂ ਤੇ ਦੀਵਾਲੀ ਤੱਕ ਕਸ਼ਟ ਹੈ ਪਰ ਇਸ ਦੇ ਫਰਜ਼ੀ ਹੱਲ ਵਾਸਤੇ ਉਸਨੇ ਆਪਣਾ ਜੰਤਰ-ਮੰਤਰ ਕਰਨ ਲਈ ਦੇਸੀ ਸ਼ਰਾਬ ਮੰਗਵਾ ਕੇ ਆਪ ਪੀਤੀ ਅਤੇ ਬਿਮਾਰ ਪਸ਼ੂਆਂ ਨੂੰ ਵੀ ਪਿਆਈ। ਪਰ ਮਸਲਾ ਹੱਲ ਨਹੀਂ ਹੋਇਆ ।

ਅਸੀਂ ਮੱਝਾਂ ਦੀ ਬਿਮਾਰੀ ਦਾ ਕਾਰਨ ਜਾਨਣ ਲਈਪਿੰਡ ਜਾਕੇ ਉਕਤ ਪਰਿਵਾਰ ਦੇ ਸਾਰੇ ਮੈਂਬਰਾਂ ਤੋਂ ਵਾਰੀ ਵਾਰੀ ਪੁੱਛ ਪੜਤਾਲ ਕੀਤੀ । ਇਸ ਉਪਰੰਤ ਉਨ੍ਹਾਂ ਵਾਰੀ ਵਾਰੀ ਪੱਠੇ, ਤੂੜੀ ਅਤੇ ਪਾਣੀ ਵਾਲੀ ਖੇਲ ਦਾ ਮੁਆਇਨਾ ਕੀਤਾ, ਪਰ ਕਿਤੇ ਵੀ ਦੋਸ਼ ਨਜ਼ਰ ਨਾ ਆਇਆ । ਤਰਕਸ਼ੀਲ ਆਗੂਆਂ ਦੇ ਇਹ ਪੁੱਛਣ ਤੇ ਕਿ ਕੀ ਤੁਹਾਡੇ ਘਰ ਕੋਈ ਕੀਟਨਾਸ਼ਕ ਦਵਾਈ ਹੈ, ਤੇ ਪਿਆਰਾ ਸਿੰਘ ਨੇ ਇੰਡੋਸਲਫਾਨ ਦਵਾਈ ਦਾ ਇੱਕ ਡੱਬਾ ਰੌਸ਼ਨਦਾਨ ਵਿਚ ਪਿਆ ਦਿਖਾਇਆ ਜੋ ਇਕ ਪੌਲੀਥੀਨ ਦੇ ਲਫਾਫੇ ਵਿਚ ਪਾ ਕੇ ਰੱਖਿਆ ਹੋਇਆ ਸੀ । ਕਿਸੇ ਕਾਰਨ ਕਰਕੇ ਇਹ ਲਫਾਫਾ ਟੇਡਾ ਹੋ ਗਿਆ ਸੀ । ਲਫਾਫੇ ਵਿਚ ਬਰੀਕ ਮੋਰੀਆਂ ਹੋਣ ਕਰਕੇ ਦਵਾਈ ਹੇਠਾਂ ਪਈ ਸਰ੍ਹੋਂ ਦੀ ਖਲ ਦੀ ਬੋਰੀ ਤੇ ਤੁਪਕਾ ਤੁਪਕਾ ਕਰਕੇ ਡਿਗਦੀ ਰਹੀ । ਬੱਸ ਇਸੇ ਕਰਕੇ ਇਹ ਜ਼ਹਿਰੀਲੀ ਖਲ ਪਸ਼ੂਆਂ ਨੂੰ ਪਾਏ ਜਾਣ ਤੇ ਪਸ਼ੂ ਬਿਮਾਰ ਹੋਣੇ ਸ਼ੁਰੂ ਹੋ ਗਏ । ਖਲ ਦੀ ਬੋਰੀ ਨੂੰ ਬਾਹਰ ਵਿਹੜੇ ਵਿਚ ਲਿਆਂਦਾ ਗਿਆ ਜਿਸ ਵਿਚੋਂ ਹਾਲੇ ਵੀ ਕੀਟਨਾਸ਼ਕ ਦਵਾਈ ਦੀ ਬੁਦਬੂ ਆ ਰਹੀ ਸੀ । ਤਰਕਸ਼ੀਲਾਂ ਨੇ ਇਕੱਠੇ ਹੋਏ ਪਿੰਡ ਵਾਸੀਆਂ ਨੂੰ ਦੱਸਿਆ ਕਿ ਉਹ ਗੈਰ-ਕੁਦਰਤੀ ਨਜ਼ਰ ਆਉਂਦੀਆਂ ਘਟਨਾਵਾਂ ਨੂੰ ਹੱਲ ਕਰਨ ਲਈ ਵਿਗਿਆਨਕ ਸੋਚ ਅਪਨਾਉਣ। ਜੇਕਰ ਕੋਈ ਘਟਨਾ ਰਹੱਸਮਈ ਲਗਦੀ ਹੋਵੇ ਤਾਂ ਤਰਕਸ਼ੀਲ ਸੁਸਾਇਟੀ ਨਾਲ ਸੰਪਰਕ ਪੈਦਾ ਕਰਨ ਨਾ ਕਿ ਪਾਖੰਡੀ ਸਾਧਾਂ ਤੋਂ ਆਪਣੀ ਚਮੜੀ ਲਹਾਉਣ। ਬਾਅਦ ਵਿਚ ਸਾਰਾ ਕੇਸ ਸਮਝਾਇਆ ਗਿਆ ਤੇ ਓਸ ਪਰਿਵਾਰ ਨੂੰ ਬਿਮਾਰ ਪਸ਼ੂਆਂ ਦਾ ਇਲਾਜ ਕਿਸੇ ਡਾਕਟਰ ਕੋਲੋਂ ਕਰਵਾਉਣ ਦੀ ਸਲਾਹ ਦਿੱਤੀ ਗਈ।

**...ਗੁਰਚਰਨ ਨੂਰਪੁਰ**

3. ਸਾਡੇ ਕੋਲ ਕਾਲਿਆਂਵਾਲੀ ਤੋਂ ਪੰਜ ਕਿਲੋਮੀਟਰ ਦੀ ਦੂਰੀ ਤੇ ਵਸੇ ਇੱਕ ਪਿੰਡ ਦਾ ਕੇਸ ਆਇਆ। ਉਸ ਘਰ ਵਿਚ ਛੇ ਸਾਲ ਤੋਂ ਅੱਗ ਲੱਗਣ ਦੀਆਂ ਘਟਨਾਵਾਂ ਵਾਪਰ ਰਹੀਆਂ ਸਨ। ਮੋਨੇ ਦੇ ਮਰਨ ਪਿੱਛੋਂ ਨਿੰਦਰ ਖੇਡਣ ਲੱਗ ਪਿਆ ਸੀ, ਘਰੇ ਭਾਂਡੇ ਆਕੇ ਡਿੱਗਦੇ ਸਨ, ਭਾਂਡਿਆਂ ਵਿਚ ਪਿਆ ਅੰਨ-ਪਾਣੀ ਗਾਇਬ ਹੋ ਜਾਂਦਾ ਸੀ,ਘਰ ਵਾਲੇ ਬਹੁਤ ਘਬਰਾਏ ਹੋਏ ਸਨ। ਰੋਹਣ ਪਿੰਡ ਦੇ ਸਾਧ ਤੋਂ ਵੀ ਘਰ ਕਿਲਵਾਇਆ ਜਿਸਨੇ ਘਰ ਦੇ ਬੂਹਿਆਂ ਅੱਗੇ ਮੇਖਾਂ ਗੱਡੀਆਂ, ਇੱਕ ਰਾਤ ਨੂੰ ਢਾਲਾ ਲਾਹਿਆ, ਹੋਰ ਵੀ ਸਾਧਾਂ ਤੋਂ ਬਹੁਤ ਛਿੱਲ ਲਹਾਈ ਪਰ ਕੋਈ ਫਾਇਦਾ ਨਹੀਂ ਹੋਇਆ

ਅਸੀਂ ਪਿੰਡ ਗਏ ਤਾਂ ਪੜਤਾਲ ਕੀਤੀ ਕਿ ਜਲੌਰ ਸਿੰਘ ਹੋਰੀਂ ਪੰਜ ਭਰਾ ਸਨ । ਇਕ ਭਰਾ ਦਾ ਮੁੰਡਾ ਮੋਨਾ ਜਿਹੜਾ ਜਲੌਰ ਸਿੰਘ ਦੇ ਘਰ ਹੀ ਰਹਿੰਦਾ ਸੀ, ਦਾ ਸਾਰੇ ਪਰਿਵਾਰ ਨਾਲ ਹੀ ਮੋਹ ਸੀ, ਕਿਸੇ ਕਾਰਨ ਮਰ ਗਿਆ । ਜਲੌਰ ਸਿੰਘ ਤੇ ਉਸਦੀ ਪਤਨੀ ਪੋਲੀਓ ਦੇ ਮਰੀਜ਼ ਹੋਣ ਕਰਕੇ ਮੰਜੇ ਤੇ ਪਏ ਹੋਏ ਸਨ । ਵੱਡਾ ਮੁੰਡਾ 25 ਸਾਲ ਕਰਤਾਰਾ ਅਤੇ ਉਸਦੇ ਘਰਵਾਲੀ ਨਿੰਦਰ ਕੌਰ ਉਨਾਂ ਦੇ ਪੰਜ ਸਾਲ ਦਾ ਮੁੰਡਾ ਅਤੇ ਚਾਰ ਸਾਲ ਦੀ ਲੜਕੀ ਸੀ । ਜਲੌਰ ਸਿੰਘ ਦਾ ਛੋਟਾ ਪੁੱਤਰ ਬਲਕਾਰ ਦੀ ਉਮਰ 20 ਸਾਲ ਸੀ ਜੋ ਅਜੇ ਕੰਵਾਰਾ ਸੀ ਉਹ ਖੇਤ ਗਿਆ ਸੀ । ਅੱਗ ਲੱਗਣ ਵੇਲੇ ਵੀ ਖੇਤ ਹੀ ਸੀ । ਅੱਗ ਲੱਗਣ ਵੇਲੇ ਬਾਕੀ ਚਾਰੇ ਮੈਂਬਰ ਘਰ ਸਨ । ਨਿੰਦਰ ਲੈਟਰੀਨ ਵਿਚ, ਜਲੌਰ ਸਿੰਘ ਬਾਥਰੂਮ ਵਿਚ,। ਪ੍ਰਤਾਪੀ ਮੰਜੇ ਤੇ ਅਤੇ ਵੱਡਾ ਮੁੰਡਾ ਅੱਗ ਲੱਗਣ ਵਾਲੀ ਬੈਠਕ ਦੇ ਸਾਹਮਣੇ ਵਾਲੀ ਬੈਠਕ ਵਿਚ ਪਿਆ ਸੀ । ਬਰਾਂਡੇ ਵਿਚ ਆਹਮਣੇ ਸਾਹਮਣੇ ਦੋ ਬੈਠਕਾਂ ਸਨ ।

ਕੁੱਝ ਦੇਰ ਬਾਅਦ ਮੋਨੇ ਦੀ ਨਿੰਦਰ ਨੂੰ ਹੁੰਦੀ ਕਸਰ ਬੰਦ ਹੋ ਗਈ । ਜਦੋਂ ਅਸੀਂ ਕਸਰ ਬੰਦ ਹੋਣ ਦੇ ਕਾਰਨ ਬਾਰੇ ਪੁੱਛਿਆ ਤਾਂ ਜਲੌਰ ਸਿੰਘ ਗੱਲ ਟਾਲ ਗਿਆ ਤੇ ਕਹਿਣ ਲੱਗਿਆ ਕਿ ਇਹ ਤਾਂ ਛੱਡੋ ਜੀ ਤੁਸੀਂ ਅੱਗ ਦਾ ਇਲਾਜ ਕਰੋ ।



ਭੂਤ ਲੱਭ ਗਿਆ ਸੀ । ਜਦੋਂ ਉਸ ਨੂੰ ਸੱਦਿਆ ਅਤੇ ਕਿਹਾ ਕਿ ਅੱਗ ਤੈਥੋਂ ਹੀ ਲਗਦੀ ਹੈ । ਤੂੰ ਅੱਗ ਲੱਗਣ ਦੀਆਂ ਚਾਰੇ ਘਟਨਾਵਾਂ ਵੇਲੇ ਹਾਜ਼ਰ ਸੀ । ਜਦੋਂ ਟਾਲ ਮਟੋਲ ਕਰਨ ਲੱਗੀ ਤਾਂ ਅਸੀਂ ਕਿਹਾ ਕਿ ਪੇਕੀਂ ਭੇਜ ਦੇਵਾਂਗੇ । ਜੇਕਰ ਫਿਰ ਅੱਗ ਨਾ ਲੱਗੀ ਤਾਂ ਤੂੰ ਹੀ ਜ਼ਿੰਮੇਵਾਰ ਹੈ ਅਤੇ ਤੇਰੇ ਸਿਰ ਹੀ ਲੱਗੇਗੀ । ਹਾਂ ਫਿਰ ਤਾਂ ਮੈਂ ਹੀ ਜ਼ਿੰਮੇਵਾਰ ਹਾਂ, ਅਸਿੱਧੇ ਤੌਰ ਤੇ ਮੰਨ ਲਿਆ ।

ਕਾਰਨ : ਅੱਡ ਹੋਣਾ ਤੇ ਖੁੱਲ ਖੇਡਣਾ । ਵੰਡੀ, ਜ਼ਮੀਨ ਪੰਜ ਕਿੱਲੇ ਸੀ , ਨਾ ਛੋਟਾ ਮੁੰਡਾ ਵਿਆਹ ਸਕਦੇ ਸਨ ਨਾ ਕੋਈ ਹੋਰ ਰੋਟੀ ਦਾ ਸਾਧਨ ਸੀ । ਅਸੀਂ ਸਮਝਾਇਆ ਕਿ ਸਾਰਾ ਘਰ ਤੇਰਾ ਹੈ । ਬੱਚੇ ਤੇਰਿਆਂ ਤੇ ਹੀ ਬੁਰਾ ਅਸਰ ਪਵੇਗਾ ਇਨ੍ਹਾਂ ਦਾ ਕੁੱਝ ਨਹੀਂ ਜਾਣਾ । ਉਸਤੋਂ ਬਾਅਦ ਇਸ ਘਰ ਵਿਚ ਅਜਿਹੀ ਕੋਈ ਘਟਨਾ ਨਹੀਂ ਹੋਈ ।

**ਮਾ.ਮੁਕੰਦ ਸਿੰਘ, ਕਿੱਲਿਆਂਵਾਲੀ**

4. ਪਿਛਲੇ ਦਿਨੀਂ ਲੁਧਿਆਣਾ ਇਕਾਈ ਕੋਲ ਸ਼ਹਿਰ ਦੇ ਇਕ ਮਹੱਲੇ ਵਿਚਲੀ ਸੰਘਣੀ ਆਬਾਦੀ ਅਤੇ ਤੰਗ ਗਲੀ ਵਿਚ ਵਸਦੇ ਆਮ ਘਰਾਂ ਵਿਚ ਇੱਟਾਂ ਰੋੜੇ ਵੱਜਣ ਦਾ ਕੇਸ ਆਇਆ । ਕਈ ਵਾਰ ਇਹ ਘਟਨਾ ਦੀ ਰੋਕਥਾਮ ਲਈ ਇੱਥੇ ਅਖੌਤੀ ਸਿਆਣਿਆਂ ਨੇ ਵੀ ਚਰਨ ਵੀ ਪਾਏ ਸਨ ਪਰ ਕੋਈ ਹੱਲ ਨਹੀਂ ਹੋਇਆ । ਤਿੰਨ ਮੈਂਬਰੀ ਵਫਦ ਵੱਲੋਂ ਸਬੰਧਤ ਇਲਾਕੇ ਦਾ ਦੌਰਾ ਕੀਤਾ ਗਿਆ । ਲੋਕਾਂ ਤੋਂ ਮੰਗ ਕੀਤੀ ਗਈ ਕਿ ਉਹ ਇਕ ਅਰਜ਼ੀ ਲਿਖਕੇ ਦੇਣ ਤਾਂਕਿ ਕੱਲ ਨੂੰ ਕੋਈ ਇਤਰਾਜ਼ ਨਾ ਕਰ ਸਕੇ । ਲੋਕ ਇਹ ਦੇਖਕੇ ਅਸ਼ ਅਸ਼ ਕਰ ਉਠੇ ਕਿ ਜਦੋਂ ਤਰਕਸ਼ੀਲ ਅਜੇ ਅਰਜ਼ੀ ਤੇ ਦਸਖਤ ਕਰਵਾ ਹੀ ਰਹੇ ਸਨ ਤਾਂ "ਵੱਡਾ ਜਿੰਨ" ਲੋਕਾਂ ਸਾਹਮਣੇ ਆਪ ਹੀ ਆ ਪੇਸ਼ ਹੋਇਆ ਅਤੇ ਆਪਣੀ ਗਲਤੀ ਮੰਨਕੇ ਅੱਗੇ ਤੋਂ ਅਜਿਹਾ ਨਾ ਕਰਨ ਦਾ ਵਾਅਦਾ ਕੀਤਾ

5. ਉਪਰੋਕਤ ਭਾਈਚਾਰੇ ਦਾ ਇਕ ਹੋਰ ਘਰ ਜਿਹੜਾ ਸ਼ਹਿਰ ਦੇ ਕਿਸੇ ਹੋਰ ਮਹੱਲੇ ਵਿਚ ਰਹਿੰਦਾ ਹੈ ਉਸ ਘਰ ਅੰਦਰ ਵੀ ਕਾਫੀ ਸਮੇਂ ਤੋਂ ਕੱਪੜਿਆਂ ਨੂੰ ਅੱਗ ਲੱਗਣ ਦੀਆਂ ਘਟਨਾਵਾਂ ਹੋ ਰਹੀਆਂ ਸਨ । ਉਸਨੇ ਵੀ ਇਹ ਮਸਲਾ ਦੇਖਕੇ ਸੁਸਾਇਟੀ ਕੋਲ ਪਹੁੰਚ ਕੀਤੀ । ਮੈਂ ਪਰਿਵਾਰਕ ਮੈਂਬਰਾਂ ਤੋਂ ਪੁੱਛਗਿੱਛ ਕਰਦੇ ਸਮੇਂ ਸ਼ੱਕ ਵਾਲੇ ਵਿਅਕਤੀ ਨੂੰ ਢੰਗ ਨਾਲ ਧਮਕੀ ਦਿੱਤੀ ਤੇ ਸਾਰੇ ਮੈਂਬਰਾਂ ਨੂੰ ਤਸੱਲੀ ਦੁਆਕੇ ਵਾਪਿਸ ਆ ਗਿਆ ਕਿ ਹੁਣ ਅਜਿਹੀ ਘਟਨਾ ਨਹੀਂ ਵਾਪਰੇਗੀ । ਉਸਤੋਂ ਬਾਅਦ ਉਸ ਪਰਿਵਾਰ ਅੰਦਰ ਕੋਈ ਅਜਿਹੀ ਘਟਨਾ ਨਹੀਂ ਹੋਈ

**ਹਰਭਜਨ ਸਿੰਘ, ਲੁਧਿਆਣਾ**

---

ਕਵਿਤਾ

## ਸੱਚ ਪਰਖ ਕੇ ਵੇਖ ਲੈਣਾ

**ਖਰਲਵੀਰ ਇੰਗਲੈਂਡ**

ਮੌਤ ਬਾਰੇ
ਸੁਣੀਆਂ ਸੁਣਾਈਆਂ ਗੱਲਾਂ 'ਤੇ
ਕਿਉਂ ਵਿਸ਼ਵਾਸ ਕਰਦੇ ਹੋ
ਆਪਣੇ ਆਪ ਹੀ
ਲਾਈਲੱਗ ਹੋਣ ਦੀ
ਕਿਉਂ ਹਾਮੀ ਭਰਦੇ ਹੋ
ਪੁੱਛੋ ਤਾਂ ਸਹੀ,
ਕਿੱਥੇ ਹੈ ਰੂਹਾਂ ਦਾ ਘਰ ਵਾਸ
ਕਿੱਥੇ ਹੈ ਨਰਕ ਸਵਰਗ
ਕਿੱਥੇ ਹਨ ਨੇਕੀ ਬਦੀ ਵਾਲੇ ਜਮਦੂਤ
ਕਿੱਥੇ ਹੈ ਲੇਖੇ ਜੋਖੇ ਵਾਲਾ ਦਰਬਾਰ
ਜ਼ਰਾ ਸੋਚੋ ਤਾਂ ਸਹੀ
ਆਖਰ ਮੌਤ ਹੈ ਕੀ
ਕਿਉਂ ਹੈ ਮੌਤ ਦਾ ਭੈਅ ਪਾਇਆ ਗਿਆ
ਕਿਉਂ ਕਰਮਾ ਦੀ ਕਾਢ ਕੱਢ ਕੇ
ਇਨਸਾਨ ਨੂੰ
ਜਮਾਤੀ ਗੁਲਾਮ ਬਣਾਇਆ ਗਿਆ
ਮੁਨਾਫੇ ਲਈ
ਹਰ ਵਿਰੋਧੀ ਨੂੰ
ਕੁਚਲਿਆ ਗਿਆ
ਤੇ ਗੁੱਠੇ ਲਾਇਆ ਗਿਆ
ਜ਼ਰਾ ਸੱਚ ਢੂੰਡੋ ਤਾਂ ਸਹੀ
ਜ਼ਰਾ ਸੱਚ ਪਹਿਚਾਣੋ ਤਾਂ ਸਹੀ
ਜ਼ਰਾ ਸੱਚ ਸਹਿਣਾ ਤਾਂ ਸਿੱਖੋ
ਜ਼ਰਾ ਸੱਚ ਬੋਲੋ ਤਾਂ ਸਹੀ
ਧੜਕਣਾ ਦਾ ਰੁਕ ਜਾਣਾ
ਹਰ ਜੀਵ ਦਾ ਅੰਤ
ਭੁੱਖ ਨੇ
ਜਾਂ ਕਿਸੇ ਬਿਮਾਰੀ ਨੇ ਕਰਨਾ ਹੈ
ਭੁੱਖ ਦੀ ਗਵਾਹੀ ਲਈ
ਸੱਪ, ਸ਼ੇਰ, ਮੱਛੀ ਹਾਜ਼ਰ ਹਨ
ਇੱਲਾਂ, ਮੱਕੜੀ ਤੇ ਬੁੱਚੜਖਾਨੇ ਹਨ
ਬਿਮਾਰੀ ਦੇ ਸਬੂਤ ਲਈ
ਅੱਜ
ਕੈਂਸਰ ਤੇ ਸ਼ੂਗਰ ਦੀ ਬਿਮਾਰੀ ਹਾਜ਼ਰ ਹੈ
ਡਰ ਦੀ ਬਿਮਾਰੀ ਤੋਂ
ਬਚਣ ਲਈ
ਆਪਣੀ ਐਸ਼ ਮੌਜ ਰੱਖਣੇ ਲਈ
ਸ਼ੈਤਾਨਾਂ ਦੀ ਰਾਜਨੀਤੀ ਨੇ
ਉਸਾਰੇ ਹਨ
ਨ੍ਹੇਰ ਘਰ ਤੇ ਪੁਜਾਰੀ
ਫਾਂਸੀ ਘਰ ਤੇ ਬੰਬਰ ਜਹਾਜ਼
ਲੜਾਇਆ ਏ ਲੋਕਾਂ ਨੂੰ
ਮਰਵਾਇਆ ਹੈ ਲੋਕਾਂ ਨੂੰ
ਹੱਦਬੰਦੀਆਂ ਦੀਆਂ ਲੀਕਾਂ ਵਾਹਕੇ
ਦੁਨਿਆਵੀ ਜੰਗਾਂ ਲਾਕੇ
ਮਨੁੱਖ ਨੂੰ ਕੌਣ ਮਾਰਦਾ ਹੈ
ਜੇਕਰ ਅਜੇ ਵੀ ਯਕੀਨ ਨਹੀਂ
ਤਾਂ
ਬੇਰਹਿਮ ਸਰਕਾਰੀ ਮਸ਼ੀਨਰੀ ਨੂੰ
ਹਰਕਤ ਵਿਚ ਲਿਆਕੇ ਵੇਖ ਲੈਣਾ
ਸੱਚ ਪਰਖਕੇ ਵੇਖ ਲੈਣਾ।

ਕਹਾਣੀ :

## ਦੁਆ ਦਾ ਅਸਰ

**ਮਹਿੰਦਰ ਬਰਨਾਲਾ**

ਉਹ ਮੰਦਰ ਵੱਲ ਵਾਹੋਦਾਹੀ ਭੱਜੀ ਜਾ ਰਹੀ ਹੈ। ਉਸਦਾ ਪਤੀ ਹਸਪਤਾਲ ਵਿਚ ਜ਼ਿੰਦਗੀ ਅਤੇ ਮੌਤ ਵਿਚਕਾਰ ਲਟਕ ਰਿਹਾ ਹੈ। ਜਿਹੋ ਜਿਹੀ ਉਨ੍ਹਾਂ ਦੀ ਆਰਥਕ ਹਾਲਤ ਸੀ ਉਸਦੇ ਚਲਦੇ ਉਹ ਕਿਸੇ ਮਹਿੰਗੇ ਹਸਪਤਾਲ ਵਿਚ ਉਸਦਾ ਇਲਾਜ ਨਹੀਂ ਸੀ ਕਰਵਾ ਸਕਦੀ। ਉਪਰੋਂ ਕੈਂਸਰ ਵਰਗੀ ਨਾਮੁਰਾਦ ਬੀਮਾਰੀ।

ਅੱਜ ਤਾਂ ਡਾਕਟਰ ਨੇ ਸਪਸ਼ਟ ਹੀ ਕਹਿ ਦਿੱਤਾ ਸੀ, "ਇਸਨੂੰ ਦਵਾ ਨਹੀਂ ਦੁਆ ਦੀ ਜ਼ਰੂਰਤ ਹੈ।" ਸੁਣਕੇ ਉਸਦੇ ਦਿਮਾਗ ਵਿਚ ਧਮਾਕਾ ਜਿਹਾ ਹੋਇਆ। ਉਸਨੇ ਕਿੰਨੀਆਂ ਹੀ ਫਿਲਮਾਂ ਵਿਚ ਦੇਖਿਆ ਸੀ ਕਿ ਜਦੋਂ ਡਾਕਟਰ ਅਜਿਹਾ ਕਹਿੰਦਾ ਹੈ ਤਾਂ ਮਰ ਰਹੇ ਮਰੀਜ਼ ਦੀ ਮਾਂ, ਭੈਣ, ਪਿਓ ਜਾਂ ਮਹਿਬੂਬ ਮੰਦਰ ਵਿਚ ਜਾਕੇ ਗਿੜਗਿੜਾਉਂਦੀ ਹੈ, ਨਚਦੀ ਹੈ, ਗਾਉਂਦੀ ਹੈ, ਇੱਥੋਂ ਤੱਕ ਕਿ ਹੀਰੋ ਤਾਂ ਭਗਵਾਨ ਨੂੰ ਧਮਕੀ ਵੀ ਦੇ ਦਿੰਦਾ ਹੈ। ਫਿਰ ਭਗਵਾਨ ਦੀ ਕ੍ਰਿਪਾ ਨਾਲ ਮਰੀਜ਼ ਦੇਖਦੇ ਹੀ ਦੇਖਦੇ ਨੌਂ ਬਰ ਨੌਂ ਹੋ ਜਾਂਦਾ ਹੈ। ਡਾਕਟਰ ਅਤੇ ਮੈਡੀਕਲ ਸਾਇੰਸ ਮੂੰਹ ਅੱਡੀਂ ਦੇਖਦੇ ਰਹਿ ਜਾਂਦੇ ਹਨ।

ਫਿਰ ਯਾਦ ਆਇਆ ਉਸ ਫਿਲਮ ਦਾ ਸੀਨ...ਹੀਰੋ ਦੀ ਮਾਂ ਹਸਪਤਾਲ ਵਿਚ ਦਮ ਤੋੜ ਰਹੀ ਹੈ....ਭਗਵਾਨ ਤੋਂ ਹੁਣ ਤੱਕ ਬਾਗੀ ਰਿਹਾ ਹੀਰੋ ਮੰਦਰ ਵਿਚ ਜਾਂਦਾ ਹੈ....ਧਮਕੀ ਭਰੇ ਅੰਦਾਜ਼ ਵਿਚ ਭਗਵਾਨ ਤੋਂ ਆਪਣੀ ਮਾਂ ਦੀ ਤੰਦਰੁਸਤੀ ਮੰਗਦਾ ਹੈ....ਅਤੇ ਬਦਲੇ ਵਿਚ ਆਪਣਾ ਸਿਰ ਉਸਦੀ ਮੂਰਤੀ ਅੱਗੇ ਝੁਕਾ ਦਿੰਦਾ ਹੈ....ਮਾਂ ਨੌਂ ਬਰ ਨੌਂ ਹੋ ਜਾਂਦੀ ਹੈ।

ਇਕ ਹੋਰ ਫਿਲਮ ਯਾਦ ਆਉਂਦੀ ਹੈ। ਹੀਰੋ ਸਖਤ ਜ਼ਖਮੀ ਹੈ, ਬਚਣ ਦੀ ਕੋਈ ਉਮੀਦ ਨਹੀਂ...ਉਸਦਾ ਮੂੰਹ ਬੋਲਿਆ ਬਾਪ ਭਗਵਾਨ ਦੀ ਮੂਰਤੀ ਅੱਗੇ ਭਜਨ-ਬੰਦਗੀ ਕਰ ਰਿਹਾ ਹੈ....ਗਾਣੇ ਦੇ ਵਿਚ ਹੀ 'ਰਾਮ ਨੂੰ ਬਦਨਾਮ' ਕਰਨ ਦੀ ਧਮਕੀ ਦਿੰਦਾ ਹੈ...ਅਤੇ ਭਗਵਾਨ ਸ਼ਾਇਦ ਬਦਨਾਮੀ ਤੋਂ ਡਰਦਾ ਹੀ ਹੀਰੋ ਨੂੰ ਇਕਦਮ ਤੰਦਰੁਸਤ ਕਰ ਦਿੰਦਾ ਹੈ ਅਤੇ ਡਾਕਟਰ ਹੈਰਾਨ ਹੋਏ ਇਕ ਦੂਜੇ ਦੇ ਮੂੰਹ ਵੱਲ ਦੇਖਦੇ ਰਹਿ ਜਾਂਦੇ ਹਨ।

ਹੁਣ ਉਹ ਮੰਦਰ ਦੇ ਨੇੜੇ ਹੀ ਪਹੁੰਚ ਚੁੱਕੀ ਹੈ। ਸਾਹ ਨਾਲ ਸਾਹ ਨਹੀਂ ਰਲ ਰਿਹਾ। ਫਿਰ ਹੋਰ ਫਿਲਮ ਦਾ ਸੀਨ ਯਾਦ ਆਉਂਦਾ ਹੈ...ਹੀਰੋ ਮਰ ਰਿਹਾ ਹੈ...ਡਾਕਟਰ ਜੁਆਬ ਦੇ ਚੁੱਕੇ ਹਨ...ਉਸਦੀ ਪਤਨੀ ਮੰਦਰ ਦਾ ਦੀਵਾ ਆਪਣੀ ਤਲੀ ਤੇ ਧਰ ਲੈਂਦੀ ਹੈ...ਪਰਕਰਮਾ ਕਰਨੀ ਸ਼ੁਰੂ ਕਰਦੀ ਹੈ...ਦੀਵੇ ਦਾ ਸੇਕ ਉਸਦੇ ਹਥੇਲੀ ਨੂੰ ਸਾੜ ਰਿਹਾ ਹੈ...ਪਰ ਉਹ ਕਚੀਚੀ ਵੱਟ ਕੇ ਪਰਕਰਮਾ ਕਰੀ ਜਾਂਦੀ ਹੈ...ਉਸਦੇ ਹੱਥ ਦੀ ਚਰਬੀ ਵੀ ਜਲਣ ਲੱਗ ਪੈਂਦੀ ਹੈ...ਅੱਖਾਂ ਤੋਂ ਹੰਝੂ ਵਹਿ ਤੁਰੇ ਹਨ...ਪਰ ਬਿਨਾਂ ਡੋਲਿਆਂ ਹੀਰੋਇਨ ਪਰਕਰਮਾ ਜਾਰੀ ਰਖਦੀ ਹੈ। ਇੰਨੇ ਤਸੀਹੇ ਦੇਣ ਤੋਂ ਬਾਅਦ ਭਗਵਾਨ ਦਾ ਦਿਲ ਪਸੀਜ ਜਾਂਦਾ ਹੈ, ਮਿਹਰ ਦੀ ਨਜ਼ਰ ਹੁੰਦੀ ਹੈ ਅਤੇ ਅਗਲੇ ਹੀ ਸੀਨ ਵਿਚ ਹੀਰੋ ਅਤੇ ਹੀਰੋਇਨ ਦੀ ਹਥੇਲੀ ਦੋਵੇਂ ਤੰਦਰੁਸਤ ਦਿਖਾਈ ਦਿੰਦੇ ਹਨ।

ਉਹ ਸੋਚਦੀ ਹੈ, "ਭਗਵਾਨ ਮੇਰੀ ਕਿਉਂ ਨਹੀਂ ਸੁਣੇਗਾ, ਮੈਂ ਹਰ ਵਰਤ ਬੜੀ ਸ਼ਰਧਾ ਨਾਲ ਰਖਦੀ ਹਾਂ, ਰੋਜ਼ ਹੀ ਮੰਦਰ ਵਿਚ ਜਾਂਦੀ ਹਾਂ, ਪੂਜਾ-ਪਾਠ ਵੀ ਕਰਦੀ ਰਹਿੰਦੀ ਹਾਂ, ਇਹ ਸੰਕਟ ਦੀ ਘੜੀ ਭਗਵਾਨ ਜ਼ਰੂਰ ਹਰ ਲੈਣਗੇ।" ਉਸਦੇ ਚਿਹਰੇ ਤੇ ਵਿਸ਼ਵਾਸ਼ ਦੀ ਝਲਕ ਦਿਖਾਈ ਦਿੰਦੀ ਹੈ। ਬੜੀ ਸ਼ਰਧਾ ਨਾਲ ਉਹ ਲੰਬੀ ਪੈ ਕੇ ਭਗਵਾਨ ਨੂੰ ਨਮਸਕਾਰ ਕਰਦੀ ਹੈ। ਅੱਖਾਂ ਵਿਚ ਹੰਝੂ ਭਰਕੇ ਆਪਣੇ ਪਤੀ ਦੀ ਜ਼ਿੰਦਗੀ ਲਈ ਦੁਆ ਮੰਗਦੀ ਹੈ। ਇੱਕੀ ਸੌ ਰੁਪੈ ਦੀ ਕੜਾਹੀ ਵੀ ਸੁਖਦੀ ਹੈ। ਮੂਰਤੀ ਦੀ ਪਰਕਰਮਾ ਕਰਦੀ ਹੈ। ਪੁਜਾਰੀ ਉਸਨੂੰ ਪੱਤਲ ਉਪਰ ਰੱਖਕੇ ਪ੍ਰਸ਼ਾਦ ਦਿੰਦਾ ਹੈ। ਉਹ ਬੜੀ ਸ਼ਰਧਾ ਨਾਲ ਪ੍ਰਸ਼ਾਦ ਗ੍ਰਹਿਣ ਕਰਦੀ ਹੈ। ਮੱਥੇ ਨਾਲ ਛੁਹਾਂਦੀ ਹੈ। "ਇਹ ਪ੍ਰਸ਼ਾਦ ਖਾਕੇ ਉਹ ਅਵੱਸ਼ ਹੀ ਠੀਕ ਹੋ ਜਾਣਗੇ" ਅਜਿਹਾ ਸੋਚਕੇ ਉਹ ਵਾਪਸ ਹਸਪਤਾਲ ਵੱਲ ਦੌੜਦੀ ਹੈ।

ਮੁੜਕੋ-ਮੁੜਕੀ ਹੋਈ ਉਹ ਅਪਰੇਸ਼ਨ ਥੀਏਟਰ ਦੇ ਅੱਗੇ ਜਾ ਖਲੋਈ। ਦਰਵਾਜ਼ਾ ਖੁੱਲਿਆ। ਡਾਕਟਰ ਮੂੰਹ ਲਟਕਾਈ ਬਾਹਰ ਆ ਰਿਹਾ ਹੈ। ਉਸਦੇ ਪਿੱਛੇ ਹੀ ਸਟਰੈਚਰ ਤੇ ਇਕ ਲਾਸ਼ ਬਾਹਰ ਆ ਰਹੀ ਹੈ। ਉਸਦੇ ਪਤੀ ਦੀ ਲਾਸ਼। ਉਸਦੀ ਚੀਕ ਨਿਕਲ ਜਾਂਦੀ ਹੈ। ਬੇਹੋਸ਼ ਹੋ ਕੇ ਉਹ ਸਟਰੈਚਰ ਤੇ ਹੀ ਡਿੱਗ ਪੈਂਦੀ ਹੈ। ਪਸ਼ਾਦ...ਹਸਪਤਾਲ ਦੀ ਫਰਸ਼ ਤੇ ਖਿੱਲਰ ਜਾਂਦਾ ਹੈ।

ਰੱਬ ਇੱਕ ਗੁੰਝਲਦਾਰ ਬੁਝਾਰਤ,
ਰੱਬ ਇੱਕ ਗੋਰਖ ਧੰਦਾ।
ਖੋਲਣ ਲੱਗਿਆਂ ਪੇਚ ਇਸਦੇ,
ਕਾਫ਼ਰ ਹੋ ਜਏ ਬੰਦਾ।
ਕਾਫਰ ਹੋਣੋ ਡਰ ਕੇ ਜੀਵੇਂ,
ਖੋਜੋਂ ਮੂਲ ਨਾ ਖੁੰਢੀਂ।
ਲਈ ਲੱਗ ਮੋਮਣ ਨਾਲੇ,
ਖੋਜੀ ਕਾਫ਼ਰ ਚੰਗਾ।

......ਪ੍ਰੋ. ਮੋਹਣ ਸਿੰਘ

ਸਾਰੀਆਂ ਇਕਾਈਆਂ ਨੂੰ ਅਪੀਲ ਕੀਤੀ ਜਾਂਦੀ ਹੈ ਕਿ ਸਰਗਰਮੀਆਂ ਠੋਸ ਸੰਖੇਪ ਅਤੇ ਲੋਕਾਂ ਵਿੱਚੋਂ ਆਈਆਂ ਟਿੱਪਣੀਆਂ ਸਮੇਤ ਭੇਜੀਆਂ ਜਾਇਆ ਕਰਨ।

...ਅਦਾਰਾ



## ਚਿਖਾ, ਮੁਰਗੀ ਤੇ ਡੈਣਾਂ

**ਅਵਤਾਰ ਸਿੰਘ ਉੜਾਪੁੜ**

ਮਿਰਤਕ ਬਾਲਕ ਦੀ ਚਿਖਾ ਕੋਲੋਂ ਮੁਰਗੀ ਨਿਕਲ ਗਈ, ਇਸ ਕਰਕੇ ਕਬੀਲੇ ਦੀਆਂ ਤਿੰਨ ਬਿਰਧ ਮਾਈਆਂ ਨੂੰ ਡੈਣਾਂ ਸਮਝ ਕੇ ਬੇਰਹਿਮੀ ਨਾਲ ਕੁੱਟਮਾਰ ਅਤੇ ਮੁੰਡਨ ਕਰਕੇ ਪਿੰਡ ਵਿਚ ਘੁਮਾਇਆ ਗਿਆ ਬੇਸ਼ੱਕ ਉਨ੍ਹਾਂ ਦਾ ਮੁਰਗੀ ਨਾਲ ਕੋਈ ਸਬੰਧ ਨਹੀਂ ਸੀ।

ਗੁਜਰਾਤ ਰਾਜ ਦੀ ਕਾਹੋਂਦ ਤਸੀਲ ਦੇ ਗਾਮਲਾ ਨਾਮੀ ਪਿੰਡ ਦੀ ਇਹ ਇਕ ਦਿਲ ਦਹਿਲਾ ਦੇਣ ਵਾਲੀ ਕਾਲੀ ਕਰਤੂਤ ਹੈ। ਇਹ ਤਾਜੀ ਘਟਨਾ, ਵਿਕਾਸ ਦੀਆਂ ਸਿਖਰਾਂ ਛੂਹਣ ਦਾ ਭਰਮ ਪਾਲਣ ਵਾਲੇ ਮਨੁੱਖ ਦੇ ਮੱਥੇ 'ਤੇ ਕਲੰਕ ਹੈ। ਪੜਿਆ ਲਿਖਿਆ ਵਰਗ ਆਪਣੇ ਫਰਜ਼ ਕਿੰਨੀ ਕੁ ਜਵਾਬਦਾਰੀ ਨਾਲ ਨਿਭਾ ਰਿਹਾ ਹੈ ਅਤੇ ਅੰਧਸ਼ਰਧਕ ਵਰਗ ਕੀ ਕੀ ਗੁਲ ਖਿਲਾ ਰਿਹਾ ਹੈ ਇਹ ਇਸਦੀ ਇਕ ਤਾਜੀ ਮਿਸਾਲ ਹੈ।

ਗਾਮਲਾ ਪਿੰਡ ਦੇ ਵਾਸੀ ਜੋਗੜਾ ਭਾਈ ਸਪੁੱਤਰ ਸਲਵਾਭਾਈ ਦਾ 10 ਕੁ ਸਾਲ ਦਾ ਲੜਕਾ ਇਕ ਦਿਨ ਅਚਾਨਕ ਹੀ ਕੁਦਰਤੀ ਮੌਤੇ ਮਰ ਗਿਆ। ਜਦੋਂ ਉਸਦੀ ਚਿਖਾ ਨੂੰ ਅੱਗ ਦਿੱਤੀ ਗਈ ਤਾਂ ਸ਼ਮਸ਼ਾਨ ਘਾਟ ਕੋਲ ਰਹਿੰਦੇ ਝੌਂਪੜੇ ਵਾਲਿਆਂ ਦੀ ਇਕ ਮੁਰਗੀ ਚਿਖਾ ਕੋਲੋਂ ਉਡ ਕੇ ਲੰਘ ਗਈ। ਇਸ ਤਰ੍ਹਾਂ ਮੁਰਗੀ ਦਾ ਚਿਖਾ ਕੋਲੋਂ ਨਿਕਲ ਜਾਣਾ,। ਇਹਨਾਂ ਆਦੀਵਾਸੀ ਲੋਕਾਂ ਦੀ ਮਾਨਤਾ ਮੁਤਾਬਿਕ ਇਸ ਗੱਲ ਦਾ ਸਬੂਤ ਸੀ ਕਿ ਮਰਨ ਵਾਲਾ ਬੱਚਾ ਆਪਣੀ ਮੌਤੇ ਨਹੀਂ ਮਰਿਆ, ਸਗੋਂ ਕੋਈ ਡੈਣ ਉਸ ਨੂੰ ਖਾ ਗਈ ਹੈ। ਬੱਸ ਫੇਰ ਮੁਰਗੀ ਦੇ ਇਸ ਤਰ੍ਹਾਂ ਚਿਖਾ ਕੋਲੋਂ ਨਿਕਲ ਜਾਣ ਦੀ ਇਹ ਖਬਰ ਸਾਰੇ ਪਿੰਡ ਵਿਚ ਜੰਗਲ ਦੀ ਅੱਗ ਵਾਂਗ ਫੈਲ ਗਈ ਤੇ ਡੈਣ ਦੀ ਤਲਾਸ਼ ਜ਼ੋਰਾਂ ਸ਼ੋਰਾਂ ਨਾਲ ਸ਼ੁਰੂ ਹੋ ਗਈ। ਦੋਸ਼ੀ ਡੈਣ ਕੌਣ ਹੈ...? ਇਹ ਮਿਥਣ ਵਾਸਤੇ ਵੀ ਇਹਨਾਂ ਲੋਕਾਂ ਕੋਲ ਕੋਈ ਖਾਸ ਵਿਧੀ ਨਹੀਂ ਹੈ। ਬੱਸ ਪਿੰਡ ਦੇ ਮੁਖੀਏ ਚੇਲੇ ਚਾਟੜੇ ਜਿਸ ਵੱਲ ਉਂਗਲੀ ਕਰ ਦੇਣੀ ਉਹੀ ਦੋਸ਼ੀ। ਸ਼ੱਕ ਦੀ ਸੂਈ ਪਿੰਡ ਦੀਆਂ ਸੱਠ ਸੱਠ ਸਾਲ ਦੀਆਂ ਤਿੰਨ ਅਤਿ ਦੀਆਂ ਗਰੀਬ ਬਿਮਾਰ ਅਤੇ ਬੇਸਹਾਰਾ ਬਜ਼ੁਰਗ ਮਾਈਆਂ 'ਤੇ ਆ ਰੁਕੀ। ਬੱਸ ਫੇਰ ਝਟਪਟ ਹੀ ਕਰੀਬ ਦੋ ਹਜ਼ਾਰ ਲੋਕਾਂ ਦੀ ਭੀੜ ਨੇ ਤਿੰਨਾਂ ਮਾਈਆਂ, ਰੁਮਾਲੀ ਭੈਣ, ਗੱਲਾ ਭਾਈ, ਸੰਗਾ ਭੈਣ, ਜਮਲ੍ਹਾ ਭਾਈ ਅਤੇ ਕੇਸਾ ਭੈਣ, ਨਰਸਿੰਗ ਭਾਈ ਨੂੰ ਘਰਾਂ ਚੋਂ ਕੱਢ ਕੇ ਬੇਰਹਿਮੀ ਨਾਲ ਮਾਰਨਾ ਸ਼ੁਰੂ ਕਰ ਦਿੱਤਾ। ਉਹਨਾ ਦੇ ਸਿਰ ਘਰੜ ਕਰਕੇ ਲੋਕ ਉਹਨਾ ਨੂੰ ਪਿੰਡ ਵਿਚ ਘੁਮਾਕੇ ਜਲੀਲ ਕਰ ਰਹੇ ਸਨ ਕਿ ਇਨੇ ਨੂੰ ਉਥੇ ਪੁਲਿਸ ਪਹੁੰਚ ਗਈ। ਜਦੋਂ ਡੀ ਐਸ ਪੀ ਗਜੇਂਦਰ ਅਨਸਾਰੀ ਅਤੇ ਸੀ ਪੀ ਆਈ ਰਾਠੌੜ ਸਾਹਿਬ ਇਹਨਾਂ ਤਿੰਨਾ ਮਾਈਆਂ ਨੂੰ ਆਪਣੀ ਜੀਪ ਵਿਚ ਪਾ ਕੇ ਇਲਾਜ ਵਾਸਤੇ ਹਸਪਤਾਲ ਲੈ ਜਾਣ ਲੱਗੇ ਤਾਂ ਪਿੰਡ ਦੀਆਂ ਔਰਤਾਂ ਨੇ ਜੀਪ ਅੱਗੇ ਲੰਮੀਆਂ ਪੈ ਕੇ ਪੁਲਿਸ ਦਾ ਰਾਹ ਰੋਕ ਲਿਆ। ਉਹਨਾਂ ਦੀ ਮੰਗ ਸੀ ਕਿ ਉਹ ਪਿੰਡ ਵਾਲੇ ਇਹਨਾਂ ਤਿੰਨ੍ਹਾਂ ਡੈਣਾਂ ਨੂੰ ਮਾਰ ਕੇ ਹੀ ਦਮ ਲੈਣਗੇ। ਪਰ ਮਾਈਆ ਦੇ ਦੁੱਖਾਂ ਦੀ ਕਹਾਣੀ ਇੱਥੇ ਹੀ ਖਤਮ ਨਾ ਹੋਈ। ਕਾਫੀ ਜੱਦੋਜਹਿਦ ਤੋਂ ਬਾਅਦ ਜਦੋਂ ਪੁਲਿਸ ਬੇਕਸੂਰ ਤਿੰਨਾਂ ਜ਼ਖਮੀ ਮਾਈਆਂ ਨੂੰ ਲੈ ਕੇ ਹਸਪਤਾਲ ਪਹੁੰਚੀ ਤਾਂ ਉਥੋਂ ਸਾਰੇ ਮਰੀਜ਼ ਹੀ ਇਹਨਾਂ ਤੋਂ ਡਰਕੇ ਭੱਜ ਗਏ, ਅਖੇ ਇਹ ਡੈਣਾਂ ਤਾਂ ਸਾਨੂੰ ਵੀ ਖਾ ਜਾਣਗੀਆਂ।

ਜ਼ੁਲਮ, ਅਨਿਆਂ ਅਤੇ ਵਹਿਸ਼ੀਪੁਣੇ ਦੀ ਉਦੋਂ ਹੋਰ ਵੀ ਹੱਦ ਹੋ ਗਈ ਜਦੋਂ ਤੀਸਰੇ ਦਿਨ ਤੱਕ ਵੀ ਮਾਈਆਂ ਦੇ ਘਰੋਂ ਜਾਂ ਕੋਈ ਹੋਰ ਸਕਾ ਸਬੰਧੀ ਉਹਨਾਂ ਦੀ ਖਬਰ ਵਾਸਤੇ ਹਸਪਤਾਲ ਨਾ ਪਹੁੰਚਿਆ। ਪੁਲਿਸ ਪਤਾ ਕਰਨ ਗਈ ਤਾਂ ਮਾਈਆਂ ਦੇ ਪਤੀਆ, ਪੁੱਤਰਾਂ ਅਤੇ ਹੋਰ ਸਾਰੇ ਹੀ ਪ੍ਰੀਵਾਰ ਵਾਲਿਆਂ ਨੇ ਵੀ ਉਹਨਾ ਨੂੰ ਘਰ ਰੱਖਣੋਂ ਸਾਫ ਸਾਫ ਮਨਾ ਕਰ ਦਿੱਤਾ। ਉਹਨਾਂ ਦਾ ਜਵਾਬ ਸੀ "ਜਿਹਨੇ ਮੁੰਡੇ ਨੂੰ ਨਹੀਂ ਬਖਸ਼ਿਆ, ਉਹ ਡੈਣਾਂ ਸਾਡੇ ਤੇ ਕਦੋਂ ਰਹਿਮ ਕਰਨਗੀਆਂ?"

ਮਾਈਆਂ ਨੂੰ ਕਿੱਥੇ ਰੱਖਿਆ ਜਵੇ...ਕੌਣ ਸੰਭਾਲੇ...? ਪੁਲਿਸ ਵਾਸਤੇ ਹੋਰ ਮਾਸਲਾ ਖੜਾ ਹੋ ਗਿਆ ਹੈ। ਹੁਣ ਉਹਨਾਂ ਨੂੰ ਨਾਰੀ ਨਕੇਤਨ ਭੇਜ ਦਿੱਤਾ ਗਿਆ ਹੈ।

---

....**ਸਫਾ 14 ਦੀ ਬਾਕੀ**

ਪੁੱਤ ਦੀ ਪਾਰਲੀਮੈਂਟ ਚੋਣ ਲਈ ਹਮਾਇਤ ਮੰਗਣ ਦਾ ਦੋਸ਼ ਲੱਗਾ ਸੀ, ਹੁਣ ਨੂਰਮਹਿਲੀਏ ਆਸ਼ੂਤੋਸ਼ ਮਹਾਰਾਜ ਦੇ ਚਰਨਾਂ ਵਿਚ ਬੈਠੇ ਹੋਣ ਦੀਆਂ ਤਸਵੀਰਾਂ ਅਖਬਾਰਾਂ ਵਿਚ ਛਪ ਰਹੀਆਂ ਹਨ।

ਸਿਰਫ ਅਕਾਲੀ ਹੀ ਨਹੀਂ, ਦੂਜੇ ਲੀਡਰ ਵੀ ਪਿੱਛੇ ਨਹੀਂ ਰਹਿੰਦੇ। ਕਾਂਗਰਸੀ ਤਾਂ ਕਾਂਗਰਸੀ, ਕੁਝ ਕਮਿਊਨਿਸਟ ਆਗੂਆਂ ਉਤੇ ਵੀ ਇਹ ਦੋਸ਼ ਲਗਦਾ ਹੈ ਕਿ ਉਹ ਵੀ ਵੋਟਾਂ ਖਾਤਰ 'ਸੱਚੇ ਸੌਦੇ' ਵਾਲਿਆਂ ਦੀ ਸਰਦਲ ਉਤੇ ਮੱਥਾ ਟੇਕਣ ਪਹੁੰਚੇ ਸਨ।

ਇਹ ਸਾਰਾ ਕੁੱਝ ਸਾਡੇ ਪੰਜਾਬ ਲਈ ਵੀ ਤੇ ਗੁਆਂਢੀ ਹਰਿਆਣੇ ਲਈ ਵੀ ਨੁਕਸਾਨਦੇਹ ਹੈ। ਬੀਤੇ ਸਮਿਆਂ ਵਿਚ ਕਦੇ ਫਿਰੋਜ਼ਪੁਰ ਵਾਲੇ ਬਘੇਲ ਸਿੰਘ ਦੇ ਲਾਲ ਕੁੜਤੀ ਦਲ ਤੇ ਕਦੇ ਜਰਨੈਲ ਸਿੰਘ ਭਿੰਡਰਾਂਵਾਲੇ ਨੂੰ ਵੋਟਾਂ ਖਾਤਰ ਪਤਿਆਉਣ, ਵਡਿਆਉਣ ਤੇ ਸਿਆਸੀ ਸਰਪ੍ਰਸਤੀ ਦੇਣ ਦੇ ਨਤੀਜੇ ਅਸੀਂ ਬਥੇਰੇ ਭੁਗਤੇ ਹੋਏ ਹਨ। ਸਿਆਸੀ ਲੀਡਰ ਆਪਣੇ ਸਿਆਸੀ ਲਾਭਾਂ ਖਾਤਰ ਮੁੜ ਮੁੜ ਕੇ ਉਹੋ ਗਲਤੀਆਂ ਦਹੁਰਾਉਣ ਲੱਗੇ ਰਹਿੰਦੇ ਹਨ। ਹੁਣ ਜਦੋਂ ਭੇਦ ਖੁੱਲ ਗਿਆ ਹੈ ਕਿ 'ਸੱਚੇ ਸੌਦੇ' ਵਾਲਿਆਂ ਤੋਂ 'ਪੂਰਾ ਸੱਚ' ਬਰਦਾਸ਼ਤ ਨਹੀਂ ਹੋ ਸਕਿਆ ਅਤੇ 'ਪੂਰਾ ਸੱਚ' ਦਾ ਹੋਕਾ ਦੇਣ ਵਾਲੇ ਛਤਰਪਤੀ ਜੀ ਨੂੰ ਕਤਲ ਕਰਵਾ ਦਿੱਤਾ ਗਿਆ ਹੈ, ਤਾਂ ਉਨ੍ਹਾਂ ਸਾਰਿਆਂ ਨੂੰ ਬੁੱਕਲ ਵਿਚ ਝਾਤੀ ਮਾਰਨੀ ਚਾਹੀਦੀ ਹੈ, ਜਿਹੜੇ ਇਹੋ ਜਿਹੇ ਡੇਰਿਆਂ, ਟਕਸਾਲਾਂ, ਸੰਪਰਦਾਵਾਂ ਵਾਲਿਆਂ ਦੇ ਪੁਸ਼ੇ ਪ੍ਰਾਪਤ ਕਰਨ ਤੁਰੇ ਰਹਿੰਦੇ ਹਨ। ਸਿਰਫ ਉਨ੍ਹਾਂ ਨੂੰ ਹੀ ਨਹੀਂ, ਪ੍ਰਸ਼ਾਸ਼ਨ ਨੂੰ ਵੀ ਆਪਣੀ ਜ਼ਿੰਮੇਵਾਰੀ ਨਿਭਾਉਂਦਿਆਂ ਕਾਨੂੰਨੀ ਪੱਖ ਸਾਹਮਣੇ ਰੱਖਣਾ ਚਾਹੀਦਾ ਹੈ, ਇਹ ਨਹੀਂ ਸੋਚਣਾ ਚਾਹੀਦਾ ਕਿ ਇਸ ਡੇਰੇ ਵਿਰੁੱਧ ਕਾਰਵਾਈ ਕੀਤਿਆਂ ਫਲਾਣਾ ਲੀਡਰ ਨਰਾਜ਼ ਹੋ ਜਾਵੇਗਾ। ਜੇ ਸਮਾਜ ਨੂੰ ਲੱਗੀ ਇਸ ਸਿਉਂਕ ਵਿਰੁੱਧ ਵੇਲੇ ਸਿਰ ਕਾਰਵਾਈ ਨਾ ਕੀਤੀ ਗਈ ਤਾਂ ਪਛਤਾਉਣਗੇ ਉਹ ਵੀ, ਜਿਹੜੇ ਅੱਜ 'ਸਾਨੂੰ ਕੀ' ਆਖ ਕੇ ਗੱਲ ਟਾਲ ਜਾਂਦੇ ਹਨ।

**(ਲੇਖਕ ਜਤਿੰਦਰ ਪੰਨੂੰ)**

(ਨਵਾਂ ਜ਼ਮਾਨਾ 'ਚੋਂ ਧੰਨਵਾਦ ਸਹਿਤ)

# ਵਿਦਿਆਰਥੀਆਂ ਦੀ ਕਲਮ ਤੋਂ:

**ਬੱਚਿਆਂ ਅੰਦਰ ਤਰਕਸ਼ੀਲ ਨਜ਼ਰੀਆ ਵਿਕਸਤ ਕਰਨ ਤੇ ਉਨ੍ਹਾਂ ਦੀ ਪ੍ਰਤਿਭਾ ਨੂੰ ਉਜਾਗਰ ਕਰਨ ਦੇ ਉਪਰਾਲੇ ਵਜੋਂ ਤਰਕਸ਼ੀਲ ਸੁਸਾਇਟੀ ਪੰਜਾਬ ਰਜਿ. ਦੀ ਸੁਨਾਮ ਇਕਾਈ ਵੱਲੋਂ ਮਿਡਲ ਤੇ ਸੈਕੰਡਰੀ ਸਕੂਲ ਵਿਦਿਆਰਥੀਆਂ ਦੇ ਭਾਸ਼ਨ ਮੁਕਾਬਲੇ ਕਰਵਾਏ ਗਏ। ਇਸ ਪ੍ਰਤੀਯੋਗਤਾ ਵਿਚ ਪਹਿਲੇ, ਦੂਜੇ, ਅਤੇ ਤੀਜੇ ਦਰਜੇ ਤੇ ਆਉਣ ਵਾਲੇ ਵਿਦਿਆਰਥੀਆਂ ਦੇ ਵਿਚਾਰ ਪਾਠਕਾਂ ਦੇ ਸਾਹਵੇਂ ਰੱਖਣ ਦੀ ਖੁਸ਼ੀ ਲੈ ਰਹੇ ਹਾਂ।**

...ਅਦਾਰਾ

## ਪ੍ਰਦੂਸ਼ਣ

... ਸਤਿੰਦਰ ਕੌਰ

ਜਿਸ ਵਾਤਾਵਰਣ ਵਿੱਚ ਅਸੀਂ ਰਹਿ ਰਹੇ ਹਾਂ ਉਹ ਐਨਾ ਦੂਸ਼ਤ ਹੋ ਗਿਆ ਹੈ ਕਿ ਸਾਨੂੰ ਇੱਕ ਪਲ ਲਈ ਵੀ ਜਿਉਣਾ ਔਖਾ ਲੱਗਦਾ ਹੈ। ਵਧਦੇ ਹੋਏ ਇਸ ਪ੍ਰਦੂਸ਼ਣ ਨੂੰ ਵੇਖਕੇ ਅੱਜ ਹਰ ਪੱਧਰ 'ਤੇ ਸਾਡੇ ਲਈ ਚਿੰਤਾ ਦਾ ਵਿਸ਼ਾ ਬਣ ਗਿਆ ਹੈ ਕਿ ਇਸ ਜ਼ਹਿਰੀਲੇ ਤੇ ਜਾਨ ਲੇਵਾ ਵਾਤਾਵਰਣ ਤੋਂ ਕਿਵੇਂ ਬਚਿਆ ਜਾਵੇ। ਦਿਨੋ ਦਿਨ ਵਧ ਰਹੀਆਂ ਜ਼ਹਿਰੀਲੀਆਂ ਗੈਸਾਂ, ਜਨਸੰਖਿਆ, ਭੀੜ ਭੜੱਕਾ, ਕੂੜੇ ਕਰਕਟ ਦੇ ਢੇਰ, ਧੂੜ ਦੇ ਕਣ, ਕੰਨਾਂ ਦੇ ਪਰਦੇ ਪਾੜਣ ਵਾਲਾ ਸ਼ੋਰ ਸ਼ਰਾਬਾ ਤੇ ਲਾਪਰਵਾਹੀ ਨਾਲ ਕੀਤੀ ਜਾ ਰਹੀ ਸਾੜ ਫੂਕ ਆਦਿ ਵਾਤਾਵਰਣ ਨੂੰ ਦੂਸ਼ਿਤ ਕਰਦੇ ਹਨ।

ਹੁਣ ਇਹ ਪ੍ਰਸ਼ਨ ਉਠਦਾ ਹੈ ਕਿ ਇਹ ਪ੍ਰਦੂਸ਼ਿਤ ਵਾਤਾਵਰਣ ਲਈ ਜ਼ਿੰਮੇਵਾਰ ਕੌਣ ਹੈ? ਮੈਂ ਇੱਕ ਸਕੂਲੀ ਵਿਦਿਆਰਥਣ ਹੁੰਦਿਆਂ ਇਹ ਸਮਝਦੀ ਹਾਂ ਕਿ ਅਜਿਹੀਆਂ ਅਲਾਮਤਾਂ ਲਈ ਅਸੀਂ ਲੋਕ ਹੀ ਜ਼ਿੰਮੇਵਾਰ ਹਾਂ ਕਿਉਂਕਿ ਅਸੀਂ ਆਪਣੇ ਨਿੱਜੀ ਸਵਾਰਥਾਂ ਲਈ ਕੁਦਰਤ ਦੀਆਂ ਅਨਮੋਲ ਦਾਤਾਂ ਨੂੰ ਨਸ਼ਟ ਕਰਦੇ ਜਾ ਰਹੇ ਹਾਂ। ਜੇਕਰ ਅਸੀਂ ਆਪਣੇ ਅੰਦਰ ਝਾਤੀ ਮਾਰੀਏ ਤਾਂ ਮੇਰੇ ਪ੍ਰਸ਼ਨ ਦਾ ਉੱਤਰ ਸਪਸ਼ਟ ਹੋ ਜਾਵੇਗਾ। ਸਾਡੀ ਕਹਿਣੀ ਤੇ ਕਥਨੀ ਵਿੱਚ ਫਰਕ ਹੈ। ਸਾਡੇ ਮਨ ਗੰਧਲੇ ਤੇ ਵਸ਼ੈਲੇ ਹਨ ਜਿਹੜੇ ਵਾਤਾਵਰਣ ਵਿੱਚ ਵਧ ਰਹੇ ਪ੍ਰਦੂਸ਼ਣ ਨਾਲੋਂ ਵੀ ਜ਼ਿਆਦਾ ਖਤਰਨਾਕ ਹੈ। ਮੇਰੇ ਅਨੁਸਾਰ ਸ਼ਾਇਦ ਸਾਨੂੰ ਏਨਾ ਡਰ ਅੱਜ ਗੰਧਲੇ ਪਾਣੀ ਅਤੇ ਹਵਾ ਤੋਂ ਨਹੀਂ ਜਿੰਨਾ ਸਵਾਰਥੀ ਮਨੁੱਖੀ ਪ੍ਰਦੂਸ਼ਣ ਤੋਂ ਹੈ।

ਰੁੱਖਾਂ ਦੀ ਮਹੱਤਤਾ ਬਾਰੇ ਸਭ ਜਾਣਦੇ ਹਾਂ। ਵਣ, ਜਲ, ਅੰਨ ਅਤੇ ਜੀਵਨ ਇੱਕ ਨਿਰੰਤਰ ਚੱਲਣ ਵਾਲਾ ਚੱਕਰ ਹੈ, ਪਰ ਅਫਸੋਸ ਦੀ ਗੱਲ ਹੈ ਕਿ ਇਹ ਸਭ ਕੁਛ ਜਾਣਦੇ ਹੋਏ ਵੀ ਅਜੋਕੇ ਯੁੱਗ ਵਿੱਚ ਸਵਾਰਥੀ ਸੁਭਾਅ ਵਾਲਾ ਮਨੁੱਖ ਰੁੱਖਾਂ ਨੂੰ ਕੱਟਕੇ ਵੱਡੀਆਂ ਮਿੱਲਾਂ ਤੇ ਕਾਰਖਾਨੇ ਲਗਾ ਰਿਹਾ ਹੈ। ਕੀੜੇ ਮਕੌੜਿਆਂ ਵਾਂਗ ਵਧ ਰਹੀ ਜਨਸੰਖਿਆ ਨੂੰ ਵਸਾਉਣ ਲਈ ਨਵੀਆਂ ਬਸਤੀਆਂ ਤੇ ਗਗਨਚੁੰਬੀ ਇਮਾਰਤਾਂ ਦਾ ਨਿਰਮਾਣ ਕਰ ਰਿਹਾ ਹੈ। ਇਸ ਗੱਲ ਦੀ ਕਿਸੇ ਪ੍ਰਵਾਹ ਨਹੀਂ ਹੈ ਕਿ ਰੁੱਖਾਂ ਨੂੰ ਕੱਟਕੇ ਅਸੀਂ ਆਪਣੀ ਮੌਤ ਆਪ ਸਹੇੜ ਰਹੇ ਹਾਂ। ਜੇਕਰ ਰੁੱਖਾਂ ਦੀ ਕਟਾਈ ਨਾ ਰੋਕੀ ਗਈ ਤਾਂ ਸਾਡੇ ਵਰਗੇ ਬੱਚੇ ਆਪਣਾ ਜੀਵਨ ਬਚਪਨ ਵਿੱਚ ਹੀ ਗਵਾ ਬੈਠਣਗੇ। ਅੱਜ ਦੇ ਯੁੱਗ ਵਿੱਚ ਸਾਡਾ ਵਾਯੂਮੰਡਲ ਜ਼ਹਿਰੀਲਾ ਹੋ ਰਿਹਾ ਹੈ। ਇਸ ਵਿੱਚ ਕਾਰਬਨਡਾਈਅਕਸਾਈਡ, ਮੋਨੋਅਕਸਾਈਡ,ਸਲਫਰ ਆਦਿ ਦੀ ਮਾਤਰਾ ਵਧਦੀ ਜਾ ਰਹੀ ਹੈਜਿਹੜੀ ਕੈਂਸਰ ਵਰਗੇ ਘਾਤਕ ਰੋਗਾਂ ਦਾ ਕਾਰਨ ਬਣਦੀ ਹੈ। ਹੋਰ ਤਾਂ ਹੋਰ ਅਜਿਹੇ ਵਾਤਾਵਰਣ ਵਿੱਚ ਓਜ਼ੋਨ ਗੈਸ ਦੀ ਪੱਟੀ ਵੀ ਘਟਦੀ ਜਾ ਰਹੀ ਹੈ ਨਤੀਜੇ ਵਜੋਂ ਸੂਰਜ ਦੀਆਂ ਕਿਰਨਾਂ ਮਨੁੱਖਾਂ ਤੇ ਮਾਰੂ ਅਸਰ ਕਰ ਰਹੀਆਂ ਹਨ। ਇਸ ਸਬੰਧੀ ਇਸ ਤਰ੍ਹਾਂ ਦੇ ਯੰਤਰ ਬਣਾਏ ਜਾਣੇ ਚਾਹੀਦੇ ਹਨ ਜੋ ਜ਼ਹਿਰੀਲੇ ਧੂੰਏਂ ਤੇ ਗੈਸਾਂ ਦੇ ਪ੍ਰਭਾਵ ਨੂੰ ਰੋਕ ਸਕਣ। ਇਹ ਯੰਤਰ ਸਸਤੇ ਤੇ ਆਮ ਜਨਤਾ ਦੀ ਪਹੁੰਚ ਵਿੱਚ ਹੋਣੇ ਚਾਹੀਦੇ ਹਨ। ਬੜੇ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਪ੍ਰਦੂਸ਼ਿਤ ਧੂੰਆਂ ਛੱਡਣ ਵਾਲੇ ਆਵਾਜਾਈ ਦੇ ਸਾਧਨਾਂ ਤੋਂ ਕੁੱਝ ਪੈਸੇ ਲੈ ਕੇ ਪ੍ਰਦੂਸ਼ਿਤ ਰਹਿਤ ਪ੍ਰਮਾਣ ਪੱਤਰ ਦਿੱਤੇ ਜਾ ਰਹੇ ਹਨ। ਅੱਜ ਹਰ ਪਾਸੇ ਇੰਨਾ ਸ਼ੋਰ ਸ਼ਰਾਬਾ ਹੈ ਕਿ ਕੰਨਾਂ ਦੇ ਪਰਦੇ ਫਟਦੇ ਜਾਪਦੇ ਹਨ। ਉਹ ਦਿਨ ਦੂਰ ਨਹੀਂ ਜਦ ਸਾਨੂੰ ਆਪਣੀ ਗੱਲ ਦੂਸਰੇ ਨੂੰ ਦੱਸਣ ਲਈ ਲਾਊਡ ਸਪੀਕਰ ਦੀ ਵਰਤੋਂ ਕਰਨੀ ਪਵੇਗੀ ਤੇ ਸ਼ੋਰ ਸ਼ਰਾਬੇ ਤੋਂ ਬਚਣ ਲਈ ਈਅਰਫੋਨ ਲੈਣੇ ਪੈਣਗੇ। ਇਸ ਲਈ ਸਰਕਾਰ ਨੂੰ ਆਪਣੇ ਬਣਾਏ ਕਾਨੂੰਨਾਂ ਦਾ ਪਾਲਣ ਕਰਵਾਉਣ ਲਈ ਸਖਤ ਕਦਮ ਚੁੱਕਣੇ ਚਾਹੀਦੇ ਹਨ।

ਪਾਣੀ, ਸਾਡੇ ਜੀਵਨ ਦੀ ਅਹਿਮ ਲੋੜ ਹੈ। ਸਾਨੂੰ ਕੁਦਰਤ ਦੇ ਇਸ ਅਨਮੋਲ ਰਤਨ ਨੂੰ ਸ਼ੁੱਧ ਤੇ ਸਾਫ ਰੱਖਣਾ ਚਾਹੀਦਾ ਹੈ। ਮੈਂ ਇਹੋ ਕਹਿਣਾ ਚਾਹੁੰਦੀ ਹਾਂ ਕਿ ਵਾਤਾਵਰਣ ਵਿੱਚ ਵਧ ਰਹੇ ਪ੍ਰਦੂਸ਼ਣ ਨੂੰ ਰੋਕਣ ਲਈ ਸਰਕਾਰ ਤੋਂ ਇਲਾਵਾ ਤਰਕਸ਼ੀਲ ਸੁਸਾਇਟੀ ਵਰਗੀਆਂ ਸਮਾਜ ਸੇਵੀ ਸੰਸਥਾਵਾਂ ਨੂੰ ਅੱਗੇ ਆਉਣਾ ਚਾਹੀਦਾ ਹੈਕਿਉਂਕਿ ਜੇਕਰ ਅਸੀਂ ਵਾਤਾਵਰਣ ਨੂੰ ਸਾਫ ਰੱਖਾਂਗੇ ਤਾਂ ਹੀ ਬੱਚਿਆਂ ਨੂੰ ਇਨਸਾਫ ਮਿਲ ਸਕੇਗਾ।

**ਕਲਾਸ ਨੌਵੀਂ,ਸ਼ਿਸ਼ੂ ਭਾਰਤੀ ਮਾਡਲ ਹਾਈ ਸਕੂਲ, ਸੁਨਾਮ**

## 2. ਵਹਿਮ ਭਰਮ ਤੇ ਉਪਾਅ

**...ਭਾਰਤੀ ਅਰੋੜਾ**

ਅਜੋਕੇ ਯੁੱਗ ਵਿੱਚ ਵਿਗਿਆਨੀਆਂ ਨੇ ਚੰਦ ਤੇ ਮੰਗਲ ਗ੍ਰਹਿ ਨੂੰ ਵੀ ਛੂਹ ਲਿਆ ਹੈ ਪਰ ਵਿਸ਼ਵ ਦੇ ਪਛੜੇ ਦੇਸ਼ਾਂ, ਖਾਸ ਕਰਕੇ ਭਾਰਤੀ ਲੋਕਾਂ ਵਿੱਚ ਅਜੇ ਵੀ ਪਿਛਾਂਹਖਿੱਚੂ ਸੋਚ ਦਾ ਬੋਲਬਾਲਾ ਹੈ। ਉਨ੍ਹਾਂ ਦੇ ਆਚਾਰ ਵਿਹਾਰ, ਤੇ ਅਮਲੀ ਜੀਵਨ ਵਿੱਚ ਫੋਕੇ ਅਡੰਬਰ, ਵਹਿਮ ਭਰਮ ਤੇ ਜਾਦੂ ਟੂਣੇ ਜੀਵਨ ਦਾ ਕੇਂਦਰ ਬਿੰਦੂ ਬਣੇ ਹੋਏ ਹਨ ਜਿਹੜੇ ਮਨੁੱਖ ਨੂੰ ਮਨੋਵਿਗਿਆਨਕ ਦ੍ਰਿਸ਼ਟੀਕੋਣ ਤੋਂ ਕਮਜ਼ੋਰ ਤੇ ਬੁਜ਼ਦਿਲ ਬਣਾਉਣ ਦੇ ਨਾਲ ਨਾਲ ਮਾਨਸਿਕ ਬਿਮਾਰੀਆਂ ਦਾ ਸ਼ਿਕਾਰ ਵੀ ਬਣਾਉਂਦੇ ਹਨ। ਇਹ ਗੱਲ ਅਸੀਂ ਰੋਜ਼ ਦੇਖਦੇ, ਸੁਣਦੇ ਤੇ ਪੜ੍ਹਦੇ ਹਾਂ ਕਿ ਕਿਵੇਂ ਭੋਲੇ ਭਾਲੇ ਲੋਕ ਵਹਿਮਾਂ ਭਰਮਾਂ ਦੇ ਚੱਕਰਾਂ ਵਿੱਚ ਫਸਕੇ, ਅਖੌਤੀ ਸਾਧਾਂ ਸੰਤਾਂ ਦੇ ਧੱਕੇ ਚੜ੍ਹਕੇ ਆਪਣਾ ਸਮਾਂ ਤੇ ਸ਼ਕਤੀ ਨਸ਼ਟ ਕਰ ਰਹੇ ਹਨ। ਅਜੋਕੇ ਸਮੇਂ ਵਿੱਚ ਹਰ ਵਿਚਾਰ ਨੂੰ ਵਿਗਿਆਨਕ ਦ੍ਰਿਸ਼ਟੀਕੋਣ ਤੋਂ ਸਮਝਣ ਦੀ ਲੋੜ ਹੈ। ਮਨੁੱਖ ਭਾਵੇਂ ਕਿੰਨਾ ਵੀ ਦ੍ਰਿੜ ਇਰਾਦੇ ਦਾ ਹੋਵੇ ਪਰ ਕੁੱਝ ਸਥਿਤੀਆਂ ਵਿੱਚ ਉਹ ਵਹਿਮ ਭਰਮਾਂ ਦੇ ਜਾਲ ਵਿੱਚ ਇਸ ਤਰ੍ਹਾਂ ਫਸ ਜਾਂਦਾ ਹੈ ਜਿਵੇਂ ਮੱਕੜੀ ਜਾਲ ਵਿੱਚ। ਸਾਡੇ ਪਿੰਡਾਂ ਵਿੱਚ ਅੱਜ ਕੱਲ ਵੀ ਵੇਖਣ ਨੂੰ ਮਿਲਦਾ ਹੈ ਕਿ ਜੇਕਰ ਕਿਸੇ ਨੂੰ ਚੇਚਕ ਹੋ ਜਾਵੇ ਤਾਂ ਉਸਦਾ ਡਾਕਟਰ ਤੋਂ ਇਲਾਜ ਕਰਵਾਉਣ ਦੀ ਬਜਾਏ ਮਾਤਾ ਰਾਣੀ ਨੂੰ ਮੱਥਾ ਟੇਕਣਾ ਹੀ ਜ਼ਰੂਰੀ ਸਮਝਿਆ ਜਾਂਦਾ ਹੈ। ਜੇਕਰ ਕਿਤੇ ਜਾਣਾ ਹੋਵੇ, ਘਰੋਂ ਨਿਕਲਦੇ ਛਿੱਕ ਵੱਜ ਜਾਵੇ, ਬਿੱਲੀ ਰਸਤਾ ਕੱਟ ਜਾਵੇ ਤਾਂ ਇਸਨੂੰ ਬੁਰਾ ਸਮਝਿਆ ਜਾਂਦਾ ਹੈ। ਇਸੇ ਤਰ੍ਹਾਂ ਬਿੱਲੀਆਂ ਦਾ ਲੜਨਾ, ਉੱਲੂ ਬੋਲਣਾ ਤੇ ਕੁੱਤਿਆਂ ਦੇ ਰੋਣ ਨੂੰ ਬਦਸ਼ਗਨ ਮੰਨਿਆ ਜਾਂਦਾ ਹੈ ਜਦ ਕਿ ਅਜਿਹੀਆਂ ਗੱਲਾਂ ਦਾ ਅਸਲੀਅਤ ਨਾਲ ਕੋਈ ਸਬੰਧ ਨਹੀਂ। ਕਹਿਣ ਤੋਂ ਮਤਲਬ ਸਾਡੇ ਸਮਾਜ ਵਿੱਚ ਅਨੇਕਾਂ ਤਰ੍ਹਾਂ ਦੇ ਭਰਮ ਭੁਲੇਖੇ ਪਾਏ ਜਾਂਦੇ ਹਨ। ਮੈਂ ਸਮਝਦੀ ਹਾਂ ਕਿ ਵਹਿਮਾਂ ਭਰਮਾਂ ਦਾ ਮੁੱਖ ਕਾਰਨ ਸਾਡੀ ਗਰੀਬੀ, ਅਨਪੜ੍ਹਤਾ, ਅਗਿਆਨਤਾ ਤੇ ਨਸ਼ੇ ਹਨ। ਅਖੌਤੀ ਸਾਧ ਸਿਆਣੇ ਲੋਕਾਂ ਦੀ ਇਸ ਕਮਜ਼ੋਰੀ ਦਾ ਲਾਭ ਉਠਾਉਂਦੇ ਹਨ। ਭਲਾਂ ਤੁਸੀਂ ਹੀ ਦੱਸੋ ਕਿ ਜੇਕਰ ਸਾਧਾਂ ਦੇ ਚਿਮਟਿਆਂ, ਸਵਾਹ ਦੀ ਪੁੜੀਆਂ, ਧਾਗੇ ਤਵੀਤਾਂ ਤੇ ਮੱਥੇ ਟੇਕਣ ਨਾਲ ਰੋਗਾਂ ਤੋਂ ਛੁਟਕਾਰਾ ਮਿਲ ਸਕਦਾ ਹੋਵੇ ਤਾਂ ਮੈਡੀਕਲ ਕਾਲਜਾਂ. ਹਸਪਤਾਲਾਂ ਤੇ ਖੋਜ ਸੰਸਥਾਵਾਂ ਉਪਰ ਖਰਚ ਕਰਨ ਦੀ ਕੀ ਲੋੜ ਹੈ। ਮੇਰੀ ਸਮਝ ਅਨੁਸਾਰ ਅਜਿਹੀਆਂ ਅਲਾਮਤਾਂ ਦਾ ਹੋਣਾ ਸਮਾਜ ਵਿੱਚ ਵਿਗਿਆਨਕ ਸੋਚ ਦੀ ਅਣਹੋਂਦ ਕਰਕੇ ਹੀ ਹੈ। ਇਸ ਪੱਖੋਂ ਤਰਕਸ਼ੀਲ ਸੁਸਾਇਟੀ ਦੇ ਵਰਕਰ ਸ਼ਲਾਘਾ ਦੇ ਪਾਤਰ ਹਨ ਜਿਹੜੇ ਇਸ ਦ੍ਰਿਸ਼ਟੀਕੋਣ ਦੇ ਪਸਾਰ ਲਈ ਜੁਟੇ ਹੋਏ ਹਨ। ਉਨ੍ਹਾਂ ਆਪਣੇ ਅਮਲਾਂ ਨਾਲ ਸਮਾਜ ਨੂੰ ਇਹ ਦਰਸਾਇਆ ਹੈ ਕਿ ਵਹਿਮ ਭਰਮ, ਜਾਦੂ ਟੂਣੇ ਤੇ ਹੋਰ ਅਡੰਬਰ ਸਭ ਫਜ਼ੂਲ ਹਨ ਤੇ ਸਾਡੀ ਮਾਨਸਿਕ ਕਮਜ਼ੋਰੀ ਹਨ।

ਅੰਤ ਵਿੱਚ ਮੈਂ ਇਹੋ ਕਹਿਣਾ ਚਾਹਾਂਗੀ ਕਿ ਵਿਗਿਆਨਕ ਦ੍ਰਿਸ਼ਟੀਕੋਣ ਅਪਨਾਉਣਾ ਸਮੇਂ ਦੀ ਲੋੜ ਹੈ। ਕਵਿਤਾ ਦੀਆਂ ਇਨ੍ਹਾਂ ਤੁਕਾਂ ਨਾਲ ਮੈਂ ਆਪਣੀ ਗੱਲ ਖਤਮ ਕਰਾਂ:

ਵਿਗਿਆਨਕ ਸੋਚ ਦੀ ਲੋੜ ਹੈ ਵੀਰੋ,
ਅਡੰਬਰ, ਟੂਣੇ ਤੇ ਭਰਮਾਂ ਨੂੰ ਬਾਹਰ ਕੱਢੋ,
ਪਖੰਡ, ਦਿਖਾਵਾ, ਜੀਵਨ ਉਲਝਣ,
ਵਹਿਮ ਭਰਮਾਂ ਨੂੰ ਛੱਡੋ।

**ਕਲਾਸ ਨੌਵੀ,**
**ਸ਼ਿਸ਼ੂ ਭਾਰਤੀ ਮਾਡਲ ਹਾਈ ਸਕੂਲ, ਸੁਨਾਮ**

## ਤਰਕ ਤੇ ਪਾਖੰਡ ਦੇ ਆਹਮੋ ਸਾਹਮਣੇ:

ਤਰਕਸ਼ੀਲ ਲਹਿਰ ਨੇ ਲੋਕਾਂ ਵਿਚ ਵਿਗਿਆਨਕ ਚੇਤਨਾ ਪੈਦਾ ਕਰਨ ਲਈ ਅਣਗਿਣਤ ਕਿਸਮ ਦੀਆਂ ਸਰਗਰਮੀਆਂ ਕੀਤੀਆਂ ਹਨ। ਇੰਨਾਂ ਸਦਕਾ ਅਨੇਕਾਂ ਗੈਬੀ ਸ਼ਕਤੀਆਂ ਦਾ ਦਾਅਵਾ ਕਰਨ ਵਾਲੇ ਸਾਧ ਸੰਤ, ਜੋਤਸ਼ੀ ਤੇ ਅਖੌਤੀ ਜਾਦੂਗਰਾਂ ਨੇ ਤਰਕਸ਼ੀਲਾਂ ਸਾਹਮਣੇ ਹਾਰ ਕਬੂਲ ਕਰਕੇ ਤੋਬਾ ਕੀਤੀ। ਕਈ ਆਪਣੇ ਠੱਗੀ ਠੋਰੀ ਵਾਲੇ ਧੰਦੇ ਬੰਦ ਕਰਕੇ ਮਿਹਨਤ ਮੁਸ਼ੱਕਤ ਕਰਨ ਲਗ ਪਏ। ਹੁਣ ਆਮ ਲੋਕ ਵੀ ਪਾਖੰਡੀ ਬਾਬਿਆਂ ਨੂੰ ਚੈਲਿੰਜ ਕਰਨ ਲਗ ਪਏ ਹਨ ਜਾਂ ਫਿਰ ਜੇਕਰ ਉਨ੍ਹਾਂ ਵਿਚ ਚੈਲਿੰਜ ਕਰਨ ਦੀ ਸਮਰੱਥਾ ਨਹੀਂ ਤਾਂ ਉਹ ਅਜਿਹੇ ਚੈਲਿੰਜ ਲਈ ਤਰਕਸ਼ੀਲਾਂ ਕੋਲ ਪਹੁੰਚ ਕਰਦੇ ਹਨ।

ਅਜਿਹੀ ਹੀ ਇਕ ਬੇਨਤੀ ਵਾਲੀ ਚਿਠੀ ਪਿੰਡ ਨਰੂੜ, ਜ਼ਿਲਾ ਕਪੂਰਥਲਾ ਦੀ ਪੰਚਾਇਤ ਅਤੇ ਹੋਰ ਪਤਵੰਤੇ ਸਜਣਾਂ ਨੇ ਫਗਵਾੜਾ ਇਕਾਈ ਕੋਲ ਆਈ। ਇਕਾਈ ਨੇ ਅਖਬਾਰਾਂ ਰਾਹੀਂ ਪਿੰਡ ਨਰੂੜ ਦੀ ਪੁੱਛਾਂ ਦੇਣ ਵਾਲੀ ਬੀਬੀ ਕਸ਼ਮੀਰ ਬੇਗਮ ਨੂੰ ਚੈਲਿੰਜ ਕੀਤਾ। ਜਦੋਂ ਕੋਈ ਜਵਾਬ ਨਾ ਆਇਆ ਤਾਂ ਸੁਸਾਇਟੀ ਨੇ ਪਿੰਡ ਜਾਣ ਦਾ ਪ੍ਰੋਗਰਾਮ ਬਣਾਇਆ। ਸਾਡੇ ਪਿੰਡ ਨਰੂੜ ਪੁੱਜਣ ਦੀ ਖਬਰ ਬੀਬੀ ਦੇ ਬੰਦਿਆਂ ਕੋਲ ਪੁੱਜ ਗਈ। ਬੀਬੀ ਨੇ ਨੇੜਲੀ ਪੁਲਿਸ ਚੌਂਕੀ ਰਾਵਲਪਿੰਡ ਨੂੰ ਸੂਚਿਤ ਕਰ ਦਿੱਤਾ ਕਿ ਮੈਨੂੰ ਤਰਕਸ਼ੀਲਾਂ ਤੋਂ ਖਤਰਾ ਹੈ। ਪਿੰਡ ਵਾਲੇ ਇਕੱਠੇ ਹੋ ਕੇ ਤਰਕਸ਼ੀਲਾਂ ਨਾਲ ਮੇਰੇ ਡੇਰੇ ਤੇ ਆ ਸਕਦੇ ਹਨ। ਪੁਲਿਸ ਨੇ ਪਿੰਡ ਨੂੰ ਪੁਲਿਸ ਛਾਉਣੀ ਵਿਚ ਇਸ ਤਰ੍ਹਾਂ ਬਦਲ ਦਿੱਤਾ ਜਿਵੇਂ ਕਿਸੇ 'ਅੱਤਵਾਦੀ' ਨੂੰ ਘੇਰਨਾ ਹੁੰਦਾ ਹੈ। ਪਿੰਡ ਪੁੱਜਣ ਤੋਂ ਪਹਿਲਾਂ ਹੀ ਸਾਡੇ ਹਮਦਰਦਾਂ ਨੇ ਰਸਤੇ ਵਿਚ ਰੋਕ ਕੇ ਕਿਹਾ, ਤੁਸੀਂ ਭਾਅ ਜੀ ਨਰੂੜ ਪਿੰਡ ਨਾ ਆਇਓ। ਪੁਲਿਸ ਤੁਹਾਨੂੰ ਫੜ ਲਵੇਗੀ। ਅਸੀਂ ਫੈਸਲਾ ਕੀਤਾ ਕਿ ਸਾਨੂੰ ਪਿੰਡ ਜਾਣਾ ਹੀ ਚਾਹੀਦਾ ਹੈ ਨਹੀਂ ਤਾਂ ਪਿੰਡ ਵਾਲੇ ਨਿਰਉਤਸ਼ਾਹਿਤ ਹੋ ਜਾਣਗੇ। ਅਸੀਂ ਜਸਵਿੰਦਰ ਪਟਵਾਰੀ, ਮਾ.ਗਿਆਨ ਚੰਦ, ਮੈਂ ਅਤੇ ਗਣੇਸ਼ ਐਡਵੋਕੇਟ ਉਥੇ ਪੁੱਜੇ ਤਾਂ ਪੁਲਿਸ ਨੇ ਸਾਨੂੰ ਕਿਹਾ ਕਿ ਤੁਸੀਂ ਪਿੰਡ ਨਹੀਂ ਜਾ ਸਕਦੇ। ਅਸੀਂ ਕਿਹਾ, ਪਿੰਡ ਵਾਲਿਆਂ ਨੇ ਸਾਨੂੰ ਸੱਦਿਆ ਹੈ। ਪਿੰਡ ਵਾਲਿਆਂ ਦੀ ਗੱਲ ਸੁਣਨਾ ਸਾਡੀ ਡਿਊਟੀ ਹੈ। ਖੈਰ ਕਾਫੀ ਗਰਮੋ ਗਰਮੀ ਤੋਂ ਬਾਅਦ ਪੁਲਿਸ ਪਿੰਡ ਵਾਲਿਆਂ ਨਾਲ ਸਾਡੀ ਗੱਲਬਾਤ ਕਰਾਉਣ ਲਈ ਰਾਜ਼ੀ ਹੋ ਗਈ । ਪਿੰਡ ਦੇ ਸਕੂਲ ਵਿਚ ਲਗਭਗ 250 ਆਦਮੀ ਔਰਤਾਂ ਉਸ ਬੀਬੀ ਦੇ ਖਿਲਾਫ ਰੋਸ ਜ਼ਾਹਿਰ ਕਰਨ ਆਏ ਸਨ। ਜਿੰਨ੍ਹਾਂ ਵਿਚ ਬਹੁਗਿਣਤੀ ਔਰਤਾਂ ਸਨ। ਸਭ ਤੋਂ ਪਹਿਲਾਂ ਇਸ ਇਕੱਠ ਨੂੰ ਪਿੰਡ ਦੇ ਸਰਪੰਚ ਸਾਹਿਬ ਨੇ ਸੰਬੋਧਨ ਕੀਤਾ। ਫਿਰ ਜਸਵਿੰਦਰ ਪਟਵਾਰੀ ਨੇ। ਬਾਅਦ ਵਿਚ ਮਾ.ਸੁਖਦੇਵ ਫਗਵਾੜਾ ਨੇ ਪੁੱਛਾਂ ਦੇਣ ਵਾਲੀ ਬੀਬੀ ਨੂੰ ਘਟੀਆ ਹਰਕਤਾਂ ਤੋਂ ਬਾਜ ਆਉਣ ਅਤੇ ਲੋਕਾਂ ਵਿਚ ਆ ਕੇ ਸੁਸਾਇਟੀ ਦਾ ਚੈਲਿੰਜ ਕਬੂਲ ਕਰਨ ਦੀ ਜੁਅਰਤ ਦਿਖਾਉਣ ਲਈ ਕਿਹਾ। ਪੁਲਿਸ ਨੇ ਬੀਬੀ ਕਸ਼ਮੀਰੋ ਨਾਲ ਸੁਸਾਇਟੀ ਦੇ ਆਗੂਆਂ ਦੀ ਗਲਬਾਤ ਕਰਾਉਣ ਦੀ ਜ਼ਿੰਮੇਵਾਰੀ ਲਈ। ਪਰ ਬਾਅਦ ਵਿਚ ਇਹ ਜ਼ਿੰਮੇਵਾਰੀ ਨਿਭਾਉਣ ਤੋਂ ਭੱਜ ਗਈ। ਜਿਵੇਂ ਕਿ ਪਹਿਲਾਂ ਹੀ ਸੰਭਾਵਨਾ ਸੀ। ਕਾਰਨ ? ਦੋਨਾਂ ਦੇ ਹਿਤ ਸਾਂਝੇ ਹਨ। ਪੁਲਿਸ ਦੀ ਇਸ ਘਟੀਆ ਹਰਕਤ ਤੋਂ ਬਾਅਦ ਸੁਸਾਇਟੀ ਮੈਂਬਰਾਂ ਨੇ ਖ਼ੁਦ ਬੀਬੀ ਕੋਲ ਜਾਣ ਦਾ ਫੈਸਲਾ ਕਰ ਲਿਆ। ਸਾਡੇ ਜਾਣ ਤੋਂ ਠੀਕ ਇਕ ਦਿਨ ਪਹਿਲਾਂ ਇਸ ਇਲਾਕੇ ਦੀ ਬਲਾਕ ਸੰਮਤੀ ਦੇ ਮੈਂਬਰ ਅਤੇ ਸਾਬਕਾ ਸਰਵਿਸਮੈਨ ਨੇ ਸੁਸਾਇਟੀ ਦੇ ਆਗੂਆਂ ਤੱਕ ਪਹੁੰਚ ਕੀਤੀ। ਇੰਨਾ ਨੇ ਵਾਅਦਾ ਕੀਤਾ ਤੁਸੀਂ ਜੋ ਕਹੋ ਅਸੀਂ ਤੁਹਾਨੂੰ ਉਸ ਕੋਲੋਂ ਲਿਖਵਾ ਕੇ ਦੇ ਦੇਵਾਂਗੇ। ਅਸੀਂ ਕਿਹਾ ਕਿ ਜੋ ਅਸੀਂ ਲਿਖ ਕੇ ਦੇਵਾਂਗੇ ਤੁਸੀਂ ਇਸ ਦੇ ਦਸਤਖਤ ਕਰਵਾ ਕੇ ਬੀਬੀ ਕੋਲੋਂ, ਫਿਰ ਇਹ ਕਾਗਜ਼ ਸਾਨੂੰ ਲਿਆਕੇ ਦੇਵੋ। ਇਸ ਹਲਫੀਆ ਬਿਆਨ ਵਿਚ ਲਿਖਿਆ ਸੀ:

"ਮੈਂ ਬੀਬੀ ਕਸ਼ਮੀਰ ਬੇਗਮ ਪਤਨੀ ਸ੍ਰੀ ਬੂਟਾ ਮੁਹੰਮਦ ਵਾਸੀ ਨਰੂੜ, ਹਲਫ ਨਾਲ ਬਿਆਨ ਕਰਦੀ ਹਾਂ...ਕਿ ਮੇਰੇ ਪਾਸ ਕੋਈ ਗੈਬੀ ਸ਼ਕਤੀ ਨਹੀਂ ਹੈ। ਮੇਰੇ ਵਿਚ ਕੋਈ ਪੌਣ ਨਹੀਂ ਆਉਂਦੀ ...ਆਦਿ"

ਇਸ ਉਪਰ ਲਗਭਗ ਦਸ ਮੋਹਤਬਰ ਮੈਂਬਰਾਂ ਦੀਆਂ ਗਵਾਹੀਆਂ ਦੇ ਤੌਰ ਤੇ ਦਸਤਖਤ ਵੀ ਕੀਤੇ ਹੋਏ ਹਨ।

**...ਰਿਪੋਰਟ ਮਾ. ਸੁਖਦੇਵ ਫਗਵਾੜਾ।**



## ਜਗਿਆਸਾ

### ? ਤਰਕਸ਼ੀਲਤਾ ਦਾ ਕੀ ਮਤਲਬ ਹੈ

**ਬਲਜੀਤ ਸਿੰਘ ਸਹਿਜ਼ਾਦੀ**

**ਤਰਕ ਕੀ ਹੈ?**

ਮਿਸਟਰ ਜੋਸਿਫ ਦੇ ਅਨੁਸਾਰ ਇਸ ਵਿਚ ਮਨੁੱਖੀ ਬੁੱਧੀ ਦਾ ਪ੍ਰਯੋਗ ਉਨ੍ਹਾਂ ਸਿਧਾਂਤਾਂ ਅਤੇ ਨਿਯਮਾਂ ਤੇ ਕੀਤਾ ਜਾਂਦਾ ਹੈ ਜਿਸ ਦੁਆਰਾ ਮਨੁੱਖੀ ਬੋਧ ਦੇ ਸਰੂਪ ਨੂੰ ਸਮਝਿਆ ਜਾ ਸਕਦਾ ਹੈ।

ਮਿਸਟਰ ਕੁਆਇਨ ਅਨੁਸਾਰ: ਤਰਕ ਦਾ ਕੰਮ ਸਚਾਈ ਨੂੰ ਲੱਭਣਾ ਹੈ ਅਤੇ ਸੱਚੇ ਕਥਨ ਨੂੰ ਝੂਠੇ ਕਥਨ ਤੋਂ ਵੱਖ ਕਰਨਾ ਹੈ।

ਮਿਸਟਰ ਕੈਪੀ: ਅਜੇਹਾ ਅਧਿਐਨ ਹੈ ਜਿਹੜਾ ਠੀਕ ਅਤੇ ਗਲਤ ਵਿਚਾਰਾਂ ਵਿਚ ਭੇਦ ਕਰਨ ਵਾਲੇ ਪਰਕਾਰਾਂ ਅਤੇ ਸਿਧਾਂਤਾਂ ਦਾ ਅਧਿਐਨ ਕਰਦਾ ਹੈ।

**ਹੈਨਰੀ ਐਸ.ਲਿਓਨਾਰਡ:** ਠੀਕ ਵਿਚਾਰਾਂ ਦਾ ਵਿਗਿਆਨ ਹੈ। ਇਸ ਨਾਲ ਚੰਗਿਆਈ ਬੁਰਿਆਈ, ਠੀਕ ਅਤੇ ਗਲਤ, ਠੋਸ ਅਤੇ ਬੇਠੋਸ ਬਾਰੇ ਨਿਰਣਾ ਕਰ ਸਕਦੇ ਹਾਂ।

**ਫਰੈਂਕ ਆਰ ਹੈਰੀਸਨ ਥਰਡ:** ਤਰਕਸ਼ਾਸਤਰ ਵਰਨਣਾਤਮਕ ਭਾਸ਼ਾ ਦੇ ਆਕਾਰਾਂ ਦਾ ਪੂਰਵ ਅਨੁਭਾਵਾਤਮਕ ਅਧਿਐਨ ਹੈ।

**ਜੌਹਨ ਆਫ ਸੇਲਜਬਰੀ:** ਸ਼ਬਦਾਤਮਕ ਅਭਿਵਿਅਕਤੀ ਅਤੇ ਵਿਚਾਰਾਂ ਦਾ ਵਿਗਿਆਨ ਹੈ।

**ਏ.ਏ.ਆਰਨਾਲਡ:** ਅਜੇਹੀ ਕਲਾ ਹੈ ਜਿਸ ਦੁਆਰਾ ਆਪਣੇ ਵਿਚਾਰਾਂ ਨੂੰ ਠੀਕ ਰੱਖ ਸਕਦੇ ਹਾਂ ਅਤੇ ਪਦਾਰਥਾਂ ਦਾ ਠੀਕ ਗਿਆਨ ਪ੍ਰਾਪਤ ਕਰ ਸਕਦੇ ਹਾਂ।

**ਜੌਹਨ ਏ ਮੌਰੈਂਟ:** ਤਰਕ ਸ਼ਾਸ਼ਤਰ ਕਲਾ ਤੇ ਵਿਗਿਆਨ ਦੋਹਾਂ ਦਾ ਰੂਪ ਹੈ। ਇਸਦਾ ਕਾਰਜ ਸਚਾਈ ਅਤੇ ਗਿਆਨ ਦੀ ਖੋਜ ਕਰਨਾ ਹੈ। ਇਸ ਦੁਆਰਾ ਅਸੀਂ ਆਪਣੇ ਵਿਚਾਰਾਂ ਦੀ ਸਚਾਈ ਤੇ ਯਥਾਰਤਕਤਾ ਨੂੰ ਜਾਣ ਸਕਦੇ ਹਾਂ।

**ਡਬਲਿਊ, ਈ. ਜੌਨਸਨ:** ਇਹ ਸਾਡੇ ਵਿਚਾਰਾਂ ਦੀ ਵਿਆਖਿਆ ਤੇ ਅਲੋਚਨਾ ਹੈ। ਇਸ ਤਰ੍ਹਾਂ ਕਿਹਾ ਜਾ ਸਕਦਾ ਹੈ ਕਿ ਤਰਕ ਸ਼ਾਸ਼ਤਰ ਮਨੁੱਖ ਦੀ ਵਿਚਾਰ ਸਕਤੀ ਤੇ ਤਰਕਸ਼ਕਤੀ ਨੂੰ ਵਧਾਉਂਦਾ ਹੈ। ਇਸ ਨਾਲ ਬੁੱਧੀ 'ਚ ਤੀਬਰਤਾ ਪੈਦਾ ਹੋ ਜਾਂਦੀ ਹੈ। ਇਹ ਗਿਆਨ ਸ਼ਕਤੀ ਵੀ ਵਧਾਉਂਦਾ ਹੈ। ਇਸ ਨਾਲ ਅਸੀਂ ਕਿਸੇ ਵੀ ਪਦਾਰਥ ਦੇ ਸਰੂਪ ਨੂੰ ਚੰਗੀ ਤਰ੍ਹਾਂ ਵਿਗਿਆਨਕ ਢੰਗ ਨਾਲ ਸਮਝਣ ਦੇ ਸਮਰੱਥ ਹੋ ਜਾਂਦੇ ਹਾਂ। ਦਰਸ਼ਨ ਤੇ ਜੀਵਨ ਦੀਆਂ ਸਮੱਸਿਆਵਾਂ ਤਰਕ ਸ਼ਾਸ਼ਤਰ ਨਾਲ ਜਲਦੀ ਸਮਝ ਪੈਂਦੀਆਂ ਹਨ। ਇਸ ਨਾਲ ਮਨੁੱਖ ਦੇ ਹਰ ਪਰਕਾਰ ਦੇ ਗਿਆਨ ਦੀ ਪਰਖ ਹੋ ਜਾਂਦੀ ਹੈ।

### 2. ਏਅਰਕੰਡੀਸ਼ਨਰ ਵਾਤਾਵਰਣ ਦਾ ਕਿਵੇਂ ਨੁਕਸਾਨ ਕਰਦੇ ਹਨ ।

**ਲਖਵਿੰਦਰ ਹਾਲੀ, ਕਿਲਾ ਨੌ**

ਕਲੋਰੋਫਲੋਰੋਕਾਰਬਨ ਗੈਸ ਦੀ ਵਾਤਾਵਰਨ ਅਨੁਕੂਲਣ ਅਤੇ ਠੰਡਾ ਕਰਨ ਲਈ ਫਰਿੱਜਾਂ ਵਿਚ ਵਰਤੋਂ ਕੀਤੀ ਜਾਂਦੀ ਹੈ। ਇਸ ਵਿਚਲੀ ਕਲੋਰੀਨ ਗੈਸ ਧਰਤੀ ਨੇੜਲੇ ਹਵਾ ਦੇ ਘੇਰੇ ਵਿਚ ਟਿਕੀ ਰਹਿੰਦੀ ਹੈ ਅਤੇ ਹਵਾ ਵਿਚਲੀਆਂ ਦੂਜੀਆਂ ਗੈਸਾਂ ਨਾਲ ਇਹ ਘੁਲਦੀ ਮਿਲਦੀ ਨਹੀਂ ਅਤੇ ਇਹ ਧਰਤੀ ਦੁਆਲੇ ਸੁਰੱਖਿਆ ਪ੍ਰਦਾਨ ਕਰਦੀ ਓਜੋਨ ਪਰਤ ਵਿਚ ਮਘੋਰੇ ਕਰ ਦਿੰਦੀ ਹੈ। ਵਾਤਾਵਰਣ ਸੁਰੱਖਿਆ ਲਈ ਬਣੇ ਮੋਨਟਰੀਅਲ ਪ੍ਰੋਟੋਕੋਲ ਮੁਤਾਬਿਕ ਇਸ ਕਲੋਰੋਫਲੋਰੋਕਾਰਬਨ ਨੂੰ ਹੌਲੀ ਹੌਲੀ ਵਰਤਣ ਤੇ ਰੋਕ ਲਾਉਣਾ ਹੈ। ਕਮਰਿਆਂ ਤੇ ਕਾਰਾਂ ਦੀ ਏਅਰਕੰਡੀਸ਼ਨਿੰਗ ਵਾਤਾਵਰਣ ਨਾਲ ਖਿਲਵਾੜ ਕਰਕੇ ਕੀਤੀ ਜਾਂਦੀ ਹੈ।

### ? ਪੋਲਟਰੀ ਫਾਰਮ ਦਾ ਮੁਰਗੀ ਦਾ ਆਂਡਾ, ਕੀ ਸਾਕਾਹਾਰੀ ਭੋਜਨ ਵਿਚ ਆਉਂਦਾ ਹੈ ਜਾਂ ਮਾਸਾਹਾਰੀ ਵਿੱਚ

**ਕਰਮਜੀਤ ਸਿੰਘ ਬਠਿੰਡਾ**

ਆਂਡਾ ਚਾਹੇ ਫਾਰਮੀ ਹੋਵੇ ਜਾਂ ਦੇਸੀ, ਖੁਰਾਕੀ ਤੌਰ 'ਤੇ ਦੋਨਾਂ 'ਚ ਕੋਈ ਫਰਕ ਨਹੀਂ ਹੁੰਦਾ ਕਿਉਂਕਿ ਆਂਡੇ ਦਾ ਚਿੱਟਾ ਹਿੱਸਾ ਅਤੇ ਜ਼ਰਦੀ ਦੋਨਾਂ ਆਂਡਿਆਂ 'ਚ ਬਰਾਬਰ ਹੁੰਦੇ ਹਨ। ਫਰਕ ਹੁੰਦਾ ਹੈ ਤਾਂ ਸਿਰਫ ਅਨੁਵੰਸ਼ਕ**(Genetic)** ਯਾਨੀ ਦੇਸੀ ਆਂਡੇ ਮੁਰਗੀ ਦੇ ਅੰਡਕੋਸ਼ ਦੇ ਸੈਲ ਤੇ ਮੁਰਗੇ ਦੇ ਸ਼ੁਕਰਾਣੂ, ਜੋ ਕਿ ਕਰੋਮੋਸੋਮ ਦੀ ਗਿਣਤੀ 'ਚ ਅੱਧੇ ਹੁੰਦੇ ਹਨ ਦੇ ਮਿਲਣ ਨਾਲ ਡਿਪਲਿਓਡ ਕਰੋਮੋਸੋਮ ਬਣ ਜਾਂਦੇ ਹਨ, ਇਸ ਮਿਲਾਪ ਨਾਲ ਬਣਿਆ ਹੋਇਆ ਸੈਲ ਵੱਡਾ ਹੋ ਕੇ ਆਂਡੇ ਦੀ ਸ਼ਕਲ ਅਖਤਿਆਰ ਕਰ ਲੈਂਦਾ ਹੈ ਅਤੇ ਮੁਆਫਕ ਹਾਲਤਾਂ ਮਿਲਣ ਨਾਲ ਇਸ ਵਿਚੋਂ ਚੂਚਾ ਪੈਦਾ ਹੋ ਸਕਦਾ ਹੈ ਜਦੋਂ ਕਿ ਫਾਰਮੀ ਆਂਡਾ ਪੈਦਾ ਕਰਨ ਲਈ ਮੁਰਗੇ ਦੇ ਸ਼ੁਕਰਾਣੂਆਂ ਦੀ ਥਾਂ ਮੁਰਗੀ ਨੂੰ ਖੁਰਾਕ ਰਾਹੀਂ ਰਸਾਇਣਕ ਉਤੇਜਕ**(Stimulus)**ਦਿੱਤੇ ਜਾਂਦੇ ਹਨ ਜਿਸ ਨਾਲ ਸੈਲ ਦਾ ਵਾਧਾ ਕੀਤਾ ਜਾਂਦਾ ਹੈ, ਇਸ ਤਰ੍ਹਾਂ ਦਾ ਆਂਡਾ ਹੈਪਲਿਓਡ ਰਹਿੰਦਾ ਹੈ ਜਿਸ ਵਿਚ ਅੱਧੇ ਕਰੋਮੋਸੋਮ ਹੁੰਦੇ ਹਨ ਜੋ ਅੱਗੇ ਬੱਚੇ ਦੇ ਰੂਪ ਵਿਚ ਵਿਕਸਤ ਨਹੀਂ ਹੋ ਸਕਦੇ। ਬੇਸ਼ੱਕ ਦੋਨੋਂ ਆਂਡੇ ਜੀਵਤ ਹੁੰਦੇ ਹਨ, ਪਰ ਫਾਰਮੀ ਆਂਡੇ 'ਚ ਕਰੋਮੋਸੋਮ ਦੀ ਲੋੜੀਂਦੀ ਗਿਣਤੀ ਨਾ ਹੋਣ ਕਾਰਨ ਇਸ ਵਿਚੋਂ ਚੂਚਾ ਪੈਦਾ ਨਹੀਂ ਕੀਤਾ ਜਾ ਸਕਦਾ। ਪਰ ਇਹ ਦੋਨੋਂ ਕਿਸਮ ਦੇ ਆਂਡੇ ਮਾਸਾਹਾਰੀ ਖੁਰਾਕੀ ਵਿਚ ਹੀ ਆ ਜਾਂਦੇ ਹਨ।

ਸਾਥਣ ਦੀ ਲੋੜ:

ਸ੍ਰੀ ਭੂਰਾ ਸਿੰਘ, ਉਮਰ 37 ਸਾਲ, ਕੱਦ ਪੰਜ ਫੁੱਟ ਨੌਂ ਇੰਚ, ਸਰਕਾਰੀ ਸਰਵਿਸ, ਤਨਖਾਹ 15000 ਰੁਪਏ ਲਈ 30 ਸਾਲ ਤੋਂ ਉਪਰ ਜੀਵਨ ਸਾਥਣ ਦੀ ਲੋੜ ਹੈ। ਵਿਧਵਾ ਜਾਂ ਤਲਾਕਸ਼ੁਦਾ ਨੂੰ ਤਰਜੀਹ ਹੋਵੇਗੀ। ਜਾਤ ਪਾਤ ਦਾ ਕੋਈ ਬੰਧਨ ਨਹੀਂ ਹੈ। ਵਿਆਹ ਦਾਜ ਦਹੇਜ ਅਤੇ ਧਾਰਮਿਕ ਰੀਤਾਂ ਆਦਿ ਤੋਂ ਰਹਿਤ ਹੋਵੇਗਾ।

ਸੰਪਰਕ ਪਤਾ: ਟੈਲੀਫੋਨ ਨੰ.01764-244002

ਮਾਰਚ ਅਪ੍ਰੈਲ 2003 ਤੋਂ ਬੱਚਿਆਂ ਲਈ ਵਿਸ਼ੇਸ਼ ਕਾਲਮ ਸ਼ੁਰੂ ਕੀਤਾ ਜਾ ਰਿਹਾ ਹੈ। ਸੋ ਸਾਰੇ ਲੇਖਕ ਵੀਰਾਂ ਨੂੰ ਅਪੀਲ ਕੀਤੀ ਜਾਂਦੀ ਹੈ ਕਿ ਉਹ ਬੱਚਿਆਂ ਲਈ ਆਪਣੀਆਂ ਨਿੱਗਰ ਲਿਖਤਾਂ ਭੇਜਣ ਦੀ ਕ੍ਰਿਪਾ ਕਰਨ।

.....ਅਦਾਰਾ



## ਬਾਬਿਆਂ ਦੀ ਗੈਬੀ ਸ਼ਕਤੀ

**ਡਾ. ਆਰ. ਕੇ. ਮਨਚੰਦਾ**

ਅਸੀਂ ਲੱਖ ਗੱਲਾਂ ਅਧੁਨਿਕ ਹੋਣ ਦੀ ਕਰੀਏ ਪਰ ਹਕੀਕਤ ਇਹ ਹੈ ਕਿ ਅਸੀਂ ਜਾਂ ਸਾਡਾ ਸਮਾਜ ਅਧੁਨਿਕ ਸੋਚ ਨਾਲ ਨਹੀਂ ਜੁੜ ਸਕਿਆ, ਜਿਸ ਦਾ ਮੁੱਖ ਉਦਾਹਰਣ ਦਿਨੋ ਦਿਨ ਵਧ ਰਹੇ ਬਾਬਿਆਂ ਤੇ ਉਹਨਾਂ ਦੇ ਡੇਰਿਆਂ ਦਾ ਹੈ। ਇਹ ਅਖੌਤੀ ਬਾਬੇ ਜਿਸ ਤਰ੍ਹਾਂ ਸਮਾਜ ਦੇ ਲੋਕਾਂ ਦਾ ਸ਼ੋਸ਼ਣ ਕਰ ਰਹੇ ਹਨ ਉਸਦੇ ਨਤੀਜੇ ਕਈ ਵਾਰ ਰੌਂਗਟੇ ਖੜੇ ਕਰਨ ਵਾਲੇ ਹੁੰਦੇ ਹਨ। ਮੈਂ ਇਕ ਡਾਕਟਰ ਹਾਂ, ਮੈਂ ਇਕ ਕਵਾਲੀਫਾਈਡ ਡਾਕਟਰ ਹੋ ਕੇ ਵੀ ਸੋਚਣ ਨੂੰ ਮਜ਼ਬੂਰ ਹੁੰਦਾ ਹਾਂ ਕਿ ਜਿੰਨੀ ਸ਼ਰਧਾ ਲੋਕਾਂ ਦੀ ਅਖੌਤੀ ਬਾਬਿਆਂ ਲਈ ਉਹ ਤਾਂ ਅਨਪੜ੍ਹ ਹੋ ਕੇ ਵੀ ਸਾਡੇ ਤੋਂ ਵੱਡੇ ਡਾਕਟਰ ਬਣੇ ਹੋਏ ਹਨ, ਕਈ ਵਾਰ ਉਹਨਾਂ ਦੇ ਸ਼ਰੇਆਮ ਲੱਗੇ ਬੋਰਡ, ਇਸ਼ਤਿਹਾਰ ਪੜ੍ਹ ਕੇ ਹੈਰਾਨੀ ਹੁੰਦੀ ਹੈ ਜਿਸ ਵਿਚ ਬਾਬੇ ਏਡਜ਼, ਕੈਂਸਰ ਵਰਗੀਆਂ ਲਾਇਲਾਜ ਬਿਮਾਰੀਆਂ ਨੂੰ ਠੀਕ ਕਰਨ ਦਾ ਦਾਅਵਾ ਕਰਦੇ ਹਨ ਤੇ ਗਰਭਵਤੀ ਔਰਤ ਘਰ ਮੁੰਡਾ ਹੀ ਪੈਦਾ ਹੋਵੇਗਾ, ਇਸਦੀ ਵੀ ਦਵਾਈ, ਇਹ ਬਾਬੇ ਦਿੰਦੇ ਹਨ, ਸਦਕੇ ਜਾਈਏ ਇਹਨਾਂ ਬਾਬਿਆਂ ਦੇ। ਮੇਰੇ ਨਰਸਿੰਗ ਹੋਮ 'ਚ ਕਈ ਮਰੀਜ਼ ਇਸ ਤਰ੍ਹਾਂ ਦੇ ਆਉਂਦੇ ਹਨ ਕਿ ਉਹ ਸਾਫ ਕਹਿੰਦੇ ਹਨ ਅਸੀਂ ਫਲਾਣੇ ਬਾਬੇ ਤੋਂ ਮੁੰਡਾ ਹੋਣ ਦੀ ਦਵਾਈ ਖਾਧੀ ਹੈ। ਮੈਂ ਹੈਰਾਨ ਹੁੰਦਾ ਸੀ ਕਿ ਬਾਬੇ ਕੋਲ ਅਜਿਹਾ ਕਿਹੜਾ ਮੰਤਰ ਆ ਗਿਆ ਜੋ ਇਸ ਸਾਇੰਸ ਯੁੱਗ 'ਚ ਸਾਇੰਸਦਾਨਾਂ ਕੋਲ ਨਾ ਆ ਸਕਿਆ। ਮੈਂ ਇਕ ਕੇਸ 'ਚ ਡੂੰਘੀ ਦਿਲਚਸਪੀ ਲਈ ਤਾਂ ਨਤੀਜਾ ਇਹ ਸਾਹਮਣੇ ਆਇਆ ਕਿ ਬਾਬਾ ਕੋਈ ਦਵਾਈ ਨਹੀਂ ਦਿੰਦਾ ਸਗੋਂ ਲੋਕਾਂ ਨੂੰ ਮੂਰਖ ਬਣਾਉਂਦਾ ਹੈ। ਕਈ ਡਲਿਵਰੀ ਕੇਸ ਇਸ ਤਰ੍ਹਾਂ ਦੇ ਆਏ ਕਿ ਉਹਨਾਂ ਮੁੰਡੇ ਹੋਣ ਦੀ ਦਵਾਈ ਖਾਣ ਦੇ ਬਾਵਜੂਦ ਕੁੜੀਆਂ ਹੀ ਹੋਈਆਂ, ਪਰ ਫੇਰ ਵੀ ਲੋਕਾਂ ਦੀ ਸ਼ਰਧਾ 'ਚ ਕੋਈ ਫਰਕ ਨਹੀਂ ਪਿਆ। ਮੈਂ ਇਕ ਪੜ੍ਹੇ ਲਿਖੇ ਪਰਿਵਾਰ ਨੂੰ ਜਾਣਦਾ ਹਾਂ ਕਿ ਉਹਨਾਂ ਮੁੰਡੇ ਹੋਣ ਦੀ ਦਵਾਈ ਖਾਧੀ ਪਰ ਹੋਈ ਕੁੜੀ। ਮੈਂ ਪੁੱਛਿਆ ਕਿ ਤੁਸੀਂ ਦਵਾਈ ਕਦੋਂ ਖਾਧੀ ਸੀ ਤਾਂ ਉਹਨਾਂ ਦੱਸਿਆ ਕਿ ਗਰਭ ਧਾਰਨ ਕਰਨ ਦੇ ਦੋ ਮਹੀਨੇ ਬਾਅਦ। ਮੈਂ ਉਹਨਾਂ ਨੂੰ ਸਮਝਾਇਆ ਕਿ ਇਹ ਸੰਭਵ ਨਹੀਂ ਹੁੰਦਾ ਕਿਉਂਕਿ ਮੁੰਡਾ ਜਾਂ ਕੁੜੀ, ਜੋ ਵੀ ਹੋਣਾ ਹੁੰਦਾ ਹੈ, ਉਹ ਗਰਭ ਧਾਰਨ ਕਰਨ ਦੇ ਸਮੇਂ ਹੀ ਤਹਿ ਹੋ ਜਾਂਦਾ ਹੈ ਇਸ ਲਈ ਦੋ ਮਹੀਨੇ ਬਾਅਦ ਦਵਾਈ ਗਰਭਵਤੀ ਨੂੰ ਖਵਾਉਣੀ ਬਿਲਕੁਲ ਗਲਤ ਅਤੇ ਇਕ ਸ਼ੋਸ਼ਾ ਹੈ। ਮੈਂ ਉਹਨਾਂ ਨੂੰ ਦੱਸਿਆ ਕਿ ਮੁੰਡਾ ਜਾਂ ਕੁੜੀ ਦੇ ਸੈਲ ਮਰਦ 'ਚ ਹੁੰਦੇ ਹਨ ਨਾ ਕਿ ਔਰਤ 'ਚ। ਇਸ ਲਈ ਔਰਤ ਨੂੰ ਦਵਾਈ ਦੇਣਾ ਮਹਿਜ਼ ਪਾਖੰਡ ਤੋਂ ਵੱਧ ਹੋਰ ਕੁੱਝ ਨਹੀਂ ਹੈ। ਪਰ ਉਸ ਪੜ੍ਹੇ ਲਿਖੇ ਪਰਿਵਾਰ ਨੇ ਮੇਰੀਆਂ ਗੱਲਾਂ ਖਾਰਜ ਕਰਦੇ ਹੋਏ ਕਿਹਾ ਕਿ ਅਸੀਂ ਦਵਾਈ ਸ਼ਰਧਾ ਨਾਲ ਨਹੀਂ ਖਾਧੀ ਹੋਣੀ ਜਿਸ ਕਾਰਨ ਅਜਿਹਾ ਹੋਇਆ ਹੈ। ਸਾਡੇ ਰਿਸ਼ਤੇਦਾਰ ਨੇ ਇਹ ਦਵਾਈ ਲਈ ਸੀ ਪਰ ਉਸ ਦੇ ਘਰ ਮੁੰਡਾ ਹੋਇਆ। ਮੈਂ ਉਹਨਾਂ ਨੂੰ ਹੋਰ ਸਮਝਾਉਣ ਦੀ ਕੋਸ਼ਿਸ਼ ਕੀਤੀ ਪਰ ਉਹ ਟੱਸ ਤੋਂ ਮੱਸ ਨਹੀਂ ਹੋਏ। ਸਚਾਈ ਭਾਵੇਂ ਇਹੀ ਹੈ ਕਿ ਮੁੰਡਾ ਜਾਂ ਕੁੜੀ ਕਿਸੇ ਦਵਾਈ ਨਾਲ ਨਹੀਂ ਹੋ ਸਕਦੇ ਜਿੱਥੋਂ ਤੱਕ ਬਾਬੇ ਦੀ ਦਵਾਈ ਦਾ ਸਬੰਧ ਹੈ ਉਸ 'ਚ ਹਕੀਕਤ ਇਹ ਹੈ ਕਿ ਕੁਦਰਤ ਤੇ ਵਿਗਿਆਨ ਦੇ ਨਿਯਮਾਂ ਅਨੁਸਾਰ ਹੀ ਮੁੰਡੇ ਜਾਂ ਕੁੜੀਆਂ ਪੈਦਾ ਹੁੰਦੀਆਂ ਹਨ। ਇਸ ਲਈ ਜਿੰਨੇ ਨੇ ਤਾਂ ਦਵਾਈ ਖਾਧੀ ਹੁੰਦੀ ਹੈ ਜੇ ਉਹਨਾਂ ਘਰ ਮੁੰਡਾ ਜੰਮ ਪਵੇ ਤਾਂ ਉਹ ਵਿਚਾਰੇ ਅੰਧਵਿਸ਼ਵਾਸ਼ 'ਚ ਜਕੜੇ ਇਸ ਨੂੰ ਬਾਬੇ ਦਾ ਚਮਤਕਾਰ ਹੀ ਮੰਨਦੇ ਹਨ। ਜਿੰਨਾ ਘਰੇ ਕੁੜੀਆਂ ਜੰਮ ਪੈਣ ਉਹ ਸੋਚਦੇ ਹਨ ਕਿ ਅਸੀਂ ਦਵਾਈ ਸ਼ਰਧਾ ਨਾਲ ਨਹੀਂ ਖਾਧੀ ਹੋਣੀ, ਇਸ ਲਈ ਭਾਵੇਂ ਮੁੰਡਾ ਜੰਮੇ ਭਾਵੇਂ ਕੁੜੀ ਪਰ ਬਾਬੇ ਦੀ ਬੱਲੇ ਬੱਲੇ ਹੁੰਦੀ ਰਹਿੰਦੀ ਹੈ। ਕਈ ਵਾਰ ਬਾਬੇ ਗੈਬੀ ਸ਼ਕਤੀ ਨਾਲ ਕਈ ਖਤਰਨਾਕ ਬਿਮਾਰੀਆਂ ਦਾ ਇਲਾਜ ਵੀ ਕਰਦੇ ਹਨ, ਇਕ ਵਾਰ ਮੇਰਾ ਇਕ ਮਰੀਜ਼ ਹੈਪਾਟਾਈਟਿਸ ਬੀ ਤੋਂ ਪੀੜਤ ਹੋ ਗਿਆ, ਮੈਂ ਜਦੋਂ ਉਸ ਨੂੰ ਇਸ ਬਾਰੇ ਦੱਸਿਆ ਤਾਂ ਉਹ ਸਿੱਧਾ ਬਾਬਿਆਂ ਦੀ ਸ਼ਰਨ 'ਚ ਗਿਆ। ਉਸ ਮਰੀਜ਼ ਦੇ ਵਾਰਿਸ ਮੈਨੂੰ ਅੱਠ ਨੌਂ ਮਹੀਨਿਆਂ ਬਾਅਦ ਮਿਲੇ ਤਾਂ ਮੈਂ ਉਸ ਮਰੀਜ਼ ਬਾਰੇ ਪੁੱਛਿਆ ਤਾਂ ਉਹਨਾਂ ਦਾ ਕਹਿਣਾ ਸੀ ਕਿ ਸਾਡੇ ਲਾਗਦੇ ਪਿੰਡ ਇਕ ਬਹੁਤ ਸਿਆਣਾ ਬਾਬਾ ਹੈ ਅਸੀਂ ਉਸ ਕੋਲ ਗਏ, ਉਸ ਨੇ ਕੇਲਿਆਂ 'ਚ ਪਾ ਕੇ ਦਵਾਈ ਦਿੱਤੀ ਫੇਰ ਡੀ.ਐਮ.ਸੀ. ਲੁਧਿਆਣਾ ਲੈ ਗਏ ਉਥੇ ਉਸ ਦੀ ਮੌਤ ਹੋ ਗਈ। ਜਦੋਂ ਮੈਂ ਉਹਨਾਂ ਨੂੰ ਇਸ ਭਰਮ 'ਚੋਂ ਬਾਹਰ ਕੱਢਣਾ ਚਾਹਿਆ ਤਾਂ ਉਹਨਾਂ ਵੀ ਬਾਬੇ ਪ੍ਰਤੀ ਸ਼ਰਧਾ ਰਖਦੇ ਹੋਏ ਆਪਣੀ ਕਿਸਮਤ ਨੂੰ ਦੋਸ਼ ਦਿੰਦੇ ਕਿਹਾ ਕਿ ਸਾਡਾ ਗੁਆਂਢੀ ਵੀ ਇਸ ਬਿਮਾਰੀ ਤੋਂ ਪੀੜਤ ਸੀ ਉਸ ਨੇ ਬਹੁਤ ਦਵਾਈ ਖਾਧੀ ਪਰ ਠੀਕ ਨਹੀਂ ਹੋਇਆ ਪਰ ਬਾਬੇ ਦੀ ਦਵਾਈ ਨਾਲ ਠੀਕ ਹੋ ਗਿਆ। ਪਰ ਸਚਾਈ ਇਹ ਹੈ ਕਿ ਹੈਪਾਟਾਈਟਿਸ ਬਿਮਾਰੀ ਕਾਫੀ ਖਤਰਨਾਕ ਹੁੰਦੀ ਹੈ ਜੇ ਇਹ ਬਿਮਾਰੀ ਠੀਕ ਹੋ ਵੀ ਜਾਵੇ ਤਾਂ ਕੁੱਝ ਸਮੇਂ ਲਈ ਖੂਨ 'ਚ ਹੈਪਾਟਾਈਟਿਸ ਬੀ ਪੌਜਟਿਵ ਹੀ ਰਹਿੰਦਾ ਹੈ। ਹੁੰਦਾ ਇਹ ਹੈ ਕਿ ਕਈ ਵਾਰ ਮਰੀਜ਼ ਇਸ ਦੀ ਦਵਾਈ ਖਾਂਦਾ ਰਹਿੰਦਾ ਹੈ ਤੇ ਅਖੀਰ 'ਚ ਜਦੋਂ ਦਵਾਈ ਨਾਲ ਇਹ ਬਿਮਾਰੀ ਠੀਕ ਹੋ ਜਾਂਦੀ ਹੈ ਤਾਂ ਉਹ ਬਾਬੇ ਕੋਲ ਚਲਾ ਜਾਂਦਾ ਹੈ ਅਤੇ ਸਾਰੀ ਸ਼ਲਾਘਾ ਇਹ ਅਖੌਤੀ ਬਾਬਾ ਲੈ ਜਾਂਦਾ ਹੈ। ਦੱਸਣਯੋਗ ਗੱਲ ਇਹ ਹੈ ਕਿ ਜਦੋਂ ਕੋਈ ਇਸ ਬਿਮਾਰੀ ਤੋਂ ਪੀੜਤ ਬਿਨਾਂ ਦਵਾਈ ਖਾਧੇ ਬਾਬੇ ਦੀ ਸ਼ਰਨ 'ਚ ਜਾਵੇ ਤਾਂ ਬਾਬਾ ਕਹਿੰਦਾ ਹੈ ਕਿ ਮੈਂ ਮੰਤਰ ਪੜ੍ਹ ਦਿਤਾ ਹੈ। ਇਸ ਲਈ ਤੂੰ ਹੁਣ ਦਵਾਈ ਖਾ ਦਵਾਈ ਤੇਰੇ ਸਰੀਰ ਤੇ ਲੱਗ ਜਾਵੇਗੀ। ਬਾਬੇ ਦੇ ਤਾਂ ਦੋਹਾਂ ਹੱਥੀਂ ਲੱਡੂ ਹੀ ਹੁੰਦੇ ਹਨ। ਕਈ ਵਾਰ ਦੇਖਣ ਨੂੰ ਮਿਲਦਾ ਹੈ ਕਿ ਬਾਬਾ ਕਿਸੇ ਦਾ ਭੂਤ ਕੱਢਣ ਦੇ ਬਹਾਨੇ ਉਸਦੀ ਚੰਗੀ ਛਿੱਤਰ ਪਰੇਡ ਕਰਦਾ ਹੈ ਭਾਵੇਂ ਮਰੀਜ਼ ਮਾਨਸਿਕ ਤੌਰ 'ਤੇ ਹੀ ਪੀੜਤ ਕਿਉਂ ਨਾ ਹੋਵੇ ਪਰ ਬਾਬੇ ਨੇ ਤਾਂ ਆਪਣਾ ਉਲੂ ਸਿੱਧਾ ਕਰਨਾ ਹੁੰਦਾ ਹੈ। ਜਲਾਲਾਬਾਦ ਦੇ ਨਾਲ ਲਗਦੇ ਇਕ ਪਿੰਡ ਦੀ ਘਟਨਾ ਮੈਨੂੰ ਯਾਦ ਹੈ ਕਿ ਜਨੇਪੇ ਤੋਂ ਬਾਅਦ ਅਚਾਨਕ ਉਸਦਾ ਬਲੱਡ ਪ੍ਰੈਸ਼ਰ ਦਾ ਦਬਾ ਵਧਣ ਲੱਗ ਪਿਆ। ਘਰ ਵਾਲੇ ਬਾਬੇ ਕੋਲ ਲੈ ਗਏ । ਬਾਬੇ ਨੇ ਕਥਿਤ ਤੌਰ 'ਤੇ ਸ਼ਰਾਬ ਦੀ ਬੋਤਲ ਅਤੇ ਮੀਟ ਦੀ ਮੰਗ

ਕੀਤੀ। ਇਸ ਬਾਬੇ ਨੇ ਉਸ ਔਰਤ ਨੂੰ ਬੇਤਹਾਸ਼ਾ ਕੁੱਟ ਮਾਰ ਕੇ ਕਿਹਾ ਕਿ ਹੁਣ ਤੁਸੀਂ ਇਸ ਨੂੰ ਦਵਾਈ ਆਦਿ ਲੈ ਕੇ ਦਿਉ,'ਕਿਉਂਕਿ ਹੁਣ ਭੂਤ ਤਾਂ ਨਿਕਲ ਗਿਆ ਹੈ, ਇਸ ਲਈ ਦਵਾਈ ਲੱਗ ਜਾਊਗੀ।' ਜਦੋਂ ਕਿ ਸਚਾਈ ਇਹ ਹੈ ਕਿ ਖੂਨ ਦਾ ਦਬਾਅ ਵਧਣ ਨਾਲ ਮਰੀਜ਼ ਅਕਸਰ ਹੀ ਪਾਗਲਾਂ ਵਰਗੀਆਂ ਹਰਕਤਾਂ ਕਰਨ ਲੱਗ ਜਾਂਦਾ ਹੈ।

ਅਖੀਰ ਸਵਾਲ ਇਹ ਉਠਦਾ ਹੈ ਕਿ ਇਹ ਅਖੌਤੀ ਬਾਬੇ ਕਿਉਂ ਵਧ ਰਹੇ ਹਨ। ਜੇ ਇਸ ਬਾਰੇ ਡੂੰਘਾਈ ਨਾਲ ਧਿਆਨ ਕੀਤਾ ਜਾਵੇ ਤਾਂ ਇਸ ਪਿਛੇ ਵੀ ਪੜ੍ਹੇ ਲਿਖੇ ਸਵਾਰਥੀ ਲੋਕਾਂ ਦਾ ਹੱਥ ਸਾਹਮਣੇ ਆਉਂਦਾ ਹੈ, ਸਭ ਤੋਂ ਪਹਿਲਾਂ ਮੈਂ ਰਾਜਨੀਤਿਕਾਂ ਤੇ ਇਹ ਦੋਸ਼ ਲਗਾਉਂਦਾ ਹਾਂ ਕਿ ਅਖੌਤੀ ਬਾਬਿਆਂ'ਚ ਵਾਧਾ ਇਹਨਾ ਕਰਕੇ ਵੀ ਹੋ ਰਿਹਾ ਹੈ, ਕਿਉਂਕਿ ਵੋਟਾਂ ਬਣਾਉਣ ਦੇ ਚੱਕਰ'ਚ ਇਹ ਨੇਤਾ ਰਸਤੇ'ਚ ਕੋਈ ਵੀ ਡੇਰਾ ਵੇਖਦੇ ਹਨ ਬਸ ਅੰਦਰ ਚਲੇ ਜਾਂਦੇ ਹਨ, ਮੱਥਾ ਟੇਕ ਕੇ ਆਪਣੇ ਆਪ ਨੂੰ ਧਾਰਮਿਕ ਦਿਖਾਉਣ ਦਾ ਸ਼ੋਸ਼ਾ ਕਰਦੇ ਹਨ, ਜਿਸ ਦੀ ਤਾਜਾ ਉਦਾਹਰਣ ਭਨਿਆਰਾਂ ਵਾਲਾ ਤੇ ਨੂਰਮਹਿਲੀਆ ਹੈ ਕਿਉਂਕਿ ਕਈ ਨੇਤਾਵਾਂ ਨਾਲ ਇਹਨਾਂ ਦੇ ਸਬੰਧ ਸਪਸ਼ਟ ਹੋ ਚੁੱਕੇ ਹਨ। ਦੂਜਾ ਮੁਖ ਕਾਰਨ ਹੈ 'ਬੇਰੁਗਜ਼ਗਾਰੀ'। ਬਿਨਾਂ ਸ਼ੱਕ ਅੱਜ ਬੇਰੁਗਜ਼ਗਾਰੀ ਬੇਤਹਾਸ਼ਾ ਵਧ ਗਈ ਹੈ, ਬੇਰੁਗਜ਼ਗਾਰ ਨੌਜਵਾਨ ਪੈਸੇ ਦੀ ਲਾਲਸਾ ਕਾਰਨ ਬਾਬਾ ਬਣ ਬਹਿੰਦਾ ਹੈ ਜਿਸ ਨਾਲ ਉਸ ਨੂੰ ਰੋਜਗਾਰ ਤਾਂ ਮਿਲਦਾ ਹੀ ਹੈ ਨਾਲੇ ਸ਼ੋਹਰਤ ਵੱਖਰੀ ਮਿਲ ਜਾਂਦੀ ਹੈ। ਮੀਡੀਆ ਦਾ ਰੋਲ ਵੀ ਇਸ ਵਿਚ ਕਾਫੀ ਜ਼ਿਆਦਾ ਬਣਦਾ ਹੈ ਕਿਉਂਕਿ ਕਿਤੇ ਕੋਈ ਅੰਧਵਿਸ਼ਵਾਸ਼ੀ ਘਟਨਾ ਦਾ ਕੋਈ ਸ਼ੋਸ਼ਾ ਉਠਿਆ ਨਹੀਂ ਕਿ ਕਈ ਅਖਬਾਰਾਂ ਤੇ ਰਸਾਲੇ ਉਸ ਨੂੰ ਪੂਰੀ ਤਰ੍ਹਾਂ ਉਛਾਲਦੇ ਹਨ, ਟੀ.ਵੀ. ਤਾਂ ਗੈਰ-ਵਿਗਿਆਨਕ ਪ੍ਰੋਗਰਾਮ ਪ੍ਰਸਾਰਿਤ ਕਰਕੇ ਲੋਕਾਂ ਨੂੰ ਅਖੌਤੀ ਬਾਬਿਆਂ ਪਿੱਛੇ ਲੱਗਣ ਨੂੰ ਪ੍ਰੇਰਿਤ ਕਰਦੇ ਹਨ। ਕਹਿਣ ਦਾ ਭਾਵ ਬਾਬਿਆਂ ਨੂੰ ਚਾਰੇ ਪਾਸੋਂ ਮੌਜਾਂ ਹੀ ਹਨ। ਪਰ ਹਕੀਕਤ ਇਹ ਹੈ ਕਿ ਇਹ ਬਾਬੇ ਕਿਸੇ ਸਰਾਪ ਤੋਂ ਘੱਟ ਨਹੀਂ ਹਨ। ਇਹ ਬਾਬੇ ਆਪਣੇ ਡੇਰਿਆਂ ਵਿਚ ਔਰਤਾਂ ਨਾਲ ਨਜ਼ਾਇਜ਼ ਸਰੀਰਕ ਸਬੰਧ ਤੱਕ ਬਣਾਉਂਦੇ ਹਨ, ਲੋੜ ਹੈ ਇਹਨਾਂ ਬਾਬਿਆਂ ਦੀ ਚੂੰਗਲ 'ਚੋਂ ਸਮਾਜ ਨੂੰ ਕੱਢਣਾ। ਇਹ ਅਖੌਤੀ ਬਾਬੇ ਸਮਾਜ 'ਚ ਪੂਰੀ ਤਰ੍ਹਾਂ ਪਸਰ ਚੁੱਕੇ ਹਨ। ਲੋੜ ਜੰਗੀ ਪੱਧਰ ਤੇ ਇਹਨਾਂ ਨੂੰ ਸਮਾਜ 'ਚੋਂ ਪੁੱਟਣ ਦੀ,ਇਹ ਬਾਬੇ ਝੂਠੇ ਤੇ ਬਦਮਾਸ਼ ਹੁੰਦੇ ਹਨ। ਮੈਂ ਦਾਅਵੇ ਨਾਲ ਕਹਿੰਦਾ ਹਾਂ ਕਿ ਇਸ ਸਮੇਂ ਕਿਸੇ ਵੀ ਬਾਬੇ ਕੋਲ ਕੋਈ ਗੈਬੀ ਸ਼ਕਤੀ ਨਹੀਂ ਹੈ, ਕੋਈ ਭੂਤ ਪ੍ਰੇਤ ਨਹੀਂ ਹੁੰਦਾ ਹੈ।

**ਸ਼ੋਕ ਸਮਾਚਾਰ:**

ਸੁਸਾਇਟੀ ਦੀ ਇਕਾਈ ਸਮਾਣਾ ਦੇ ਮੈਂਬਰ ਰਜਿੰਦਰ ਕੁਮਾਰ ਦੀ ਮਾਤਾ ਸ੍ਰੀ ਕਰਿਸ਼ਨਾ ਦੇਵੀ, ਸ੍ਰੀ ਪਰਮਜੀਤ ਸਿੰਘ ਸਕੱਤਰ ਸਮਰਾਲਾ ਇਕਾਈ ਦੀ ਪਤਨੀ ਸ੍ਰੀਮਤੀ ਗੁਰਮੀਤ ਕੌਰ ਅਤੇ ਇਕਾਈ ਗੋਨਿਆਣਾ ਦੇ ਮੈਂਬਰ ਜਗਤਾਰ ਸਿੰਘ ਦੇ ਭਰਾ ਸੁਖਜੰਟ ਸਿੰਘ ਦੀ ਅਚਾਨਕ ਹੋਈ ਮੌਤ ਤੇ ਅਦਾਰਾ ਗਹਿਰੇ ਦੁੱਖ ਦਾ ਇਜ਼ਹਾਰ ਕਰਦਾ ਹੋਇਆ ਪਰਿਵਾਰਾਂ ਦੇ ਦੁੱਖ ਵਿਚ ਸ਼ਾਮਲ ਹੁੰਦਾ ਹੈ।

## ਹੈਦਰ ਸ਼ੇਖ ਦੀ ਰੂਹ ਆਉਣ ਦਾ ਪਖੰਡ ਕਰਦੀ ਬਾਬਾ ਮਲਵੈਣ ਨੇ ਲੋਕਾਂ ਦੇ ਇਕੱਠ ਵਿਚ ਬੇਪੜਦ, ਲਿਖਤੀ ਮੁਆਫੀ ਮੰਗੀ:

ਤਰਨਤਾਰਨ ਨਜ਼ਦੀਕ ਪਿੰਡ ਠੱਠੀਖਾਰਾ ਦੀ ਪੰਚਾਇਤ ਨੇ ਸੁਸਾਇਟੀ ਇਕਾਈ ਗੋਇੰਦਵਾਲ ਸਾਹਿਬ ਕੋਲ, ਇਸ ਪਿੰਡ ਦੀ ਸਿਆਣੀ ਮਨਜੀਤ ਕੌਰ ਉਰਫ ਮਲਵੈਣ ਬਾਬਾ ਪਤਨੀ ਕੁੰਦਨ ਸਿੰਘ ਇਕ ਹਲਫੀਆ ਬਿਆਨ ਦੇਕੇ, ਇਸ ਵੱਲੋਂ ਆਪਣੀ ਗੈਬੀ ਸ਼ਕਤੀ ਦੀ ਪਾਈ ਦਹਿਸ਼ਤ ਦੀ ਪਰਖ ਕਰਨ ਦੀ ਅਪੀਲ ਕੀਤੀ। ਇਸ ਪਿੰਡ ਦੇ ਬੀ.ਐਸ.ਐਫ. ਦੇ ਇਕ ਨੌਜਵਾਨ ਦੀ ਇਕ ਹਾਦਸੇ ਅਧੀਨ ਹੋਈ ਮੌਤ ਬਾਰੇ ਉਹ ਪਰਚਾਰ ਕਰਦੀ ਸੀ ਕਿ ਇਹ ਮੇਰੇ ਖਿਲਾਫ ਬੋਲਦਾ ਸੀ, ਇਸ ਲਈ ਇਸਦੀ ਮੌਤ ਹੋਈ ਹੈ ਅਤੇ ਜੇਕਰ ਕੋਈ ਹੋਰ ਵੀ ਮੇਰੇ ਖਿਲਾਫ ਬੋਲਿਆ ਤਾਂ ਉਹ ਵੀ ਜਿੰਦਾ ਨਹੀਂ ਰਹੇਗਾ। ਕੁਝ ਦਿਨਾਂ ਬਾਅਦ ਸਰਪੰਚ ਦੀ ਕਾਰ ਦੇ ਹੋਏ ਐਕਸੀਡੈਂਟ ਨੂੰ ਵੀ ਉਸਨੇ ਆਪਣੀ ਗੈਬੀ ਸ਼ਕਤੀ ਦਾ ਟਰੇਲਰ ਦੱਸਿਆ।

ਮਾਝਾ ਜ਼ੋਨ ਦੇ ਪ੍ਰਧਾਨ ਨਿਰਮਲ ਸਿੰਘ ਛੱਜਲਵੱਡੀ, ਸਕੱਤਰ ਡਾ.ਮੁਖਵਿੰਦਰ ਸਿੰਘ, ਮਾ.ਬਲਬੀਰ ਸਿੰਘ ਪਰਵਾਨਾ, ਜ਼ੋਨ ਸਕੱਤਰ ਲਖਵਿੰਦਰ ਸਿੰਘ, ਜ਼ੋਨ ਕਮੇਟੀ ਮੈਂਬਰ ਅਮਰਜੀਤ ਕੌਰ, ਗੋਇੰਦਵਾਲ ਇਕਾਈ ਦੇ ਪ੍ਰਧਾਨ ਯਾਦਵਿੰਦਰ ਸਿੰਘ, ਇਕਾਈ ਖਿਲਚੀਆਂ ਦੇ ਪ੍ਰਧਾਨ ਡਾ.ਪਰਮਜੀਤ ਸਿੰਘ, ਇਕਾਈ ਕੱਥੂ ਨੰਗਲ ਦੇ ਪ੍ਰਧਾਨ ਮਾ.ਬਾਵਾ ਸਿੰਘ, ਮਾ.ਗੁਰਮੀਤ ਸਿੰਘ ਡੇਅਰੀਵਾਲਾ, ਜਸਬੀਰ ਸਿੰਘ ਫਜਲਪੁਰਾ, ਬਲਕਾਰ ਸਿੰਘ ਕੱਥੂ ਨੰਗਲ, ਦਿਲਬਾਗ ਸਿੰਘ ਖਵਾਸਪੁਰਾ, ਰਕੇਸ਼ ਕੁਮਾਰ ਹੈਪੀ, ਬਰਿੰਦਰ ਕੁਮਾਰ, ਦਲਬੀਰ ਸਿੰਘ ਤੇ ਆਧਾਰਤ ਟੀਮ ਜਦ ਬਾਬਾ ਮਲਵੈਣ ਦੇ ਡੇਰੇ ਤੇ ਪਹੁੰਚੀ ਤਾਂ ਉਸਨੇ ਪੂਰੇ ਦੋ ਘੰਟੇ ਪਿੱਛੋਂ ਆਪਣੀ ਸ਼ਕਤੀ ਵਿਖਾਉਣ ਦਾ ਲਿਖਤੀ ਰੂਪ 'ਚ ਵਾਅਦਾ ਕੀਤਾ। ਉਸਨੇ ਕਿਹਾ ਕਿ ਉਹ ਮਲੇਰਕੋਟਲੇ ਵਾਲੇ ਹੈਦਰਸ਼ੇਖ ਦੀ ਰੂਹ ਨਾਲ ਸਾਰੇ ਤਰਕਸ਼ੀਲਾਂ ਅਤੇ ਉਸਦੇ ਖਿਲਾਫ ਬੋਲਣ ਵਾਲੇ ਹੋਰਨਾਂ ਸਾਰਿਆਂ ਨੂੰ ਅੱਜ ਹੀ ਸਰੀਰਕ ਨੁਕਸਾਨ ਪਹੁੰਚਾਵੇਗੀ।

ਨੀਯਤ ਸਮੇਂ ਤੇ ਸ਼ਬਦ ਕੀਰਤਨ ਤੋਂ ਪਿੱਛੋਂ ਜਦ ਇਸ ਮਾਤਾ ਨੇ ਤਰਕਸ਼ੀਲਾਂ ਨੂੰ ਵੰਗਾਰਿਆ ਤਾਂ ਤਰਕਸ਼ੀਲਾਂ ਦੇ ਕਿਸੇ ਵੀ ਸੁਆਲ ਦਾ ਜਵਾਬ ਦੇਣ ਤੋਂ ਅਸਮਰਥ ਹੋਣ ਕਾਰਨ ਅਪਲ-ਟਪਲੀਆਂ ਮਾਰਨ ਲੱਗ ਪਈ। ਤਰਕਸ਼ੀਲਾਂ ਨੇ ਉਸਦੀਆਂ ਜਗਦੀਆਂ ਜੋਤਾਂ ਬੁਝਾਕੇ ਉਹਨਾਂ ਨੂੰ ਆਪਣੀ ਸ਼ਕਤੀ ਨਾਲ ਜਗਾਉਣ ਲਈ ਕਿਹਾ ਤਾਂ ਉਹ ਕਾਫੀ ਸ਼ਰਮਸ਼ਾਰ ਹੋ ਗਈ। ਉਸਦਾ ਹੀਜ-ਪਿਆਜ ਨੰਗਾ ਹੁੰਦਾ ਵੇਖਕੇ ਉਸਦੇ ਚੇਲੇ ਅਤੇ ਚੇਲੀਆਂ ਉਥੋਂ ਖਿਸਕਣੇ ਸ਼ੁਰੂ ਹੋ ਗਏ। ਆਖਰ ਲੋਕਾਂ ਦੇ ਇਕੱਠ ਵਿਚ ਉਸਨੂੰ ਇਹ ਲਿਖਕੇ ਦੇਣਾ ਪਿਆ ਕਿ ਉਸ ਕੋਲ ਕੋਈ ਸ਼ਕਤੀ ਨਹੀਂ ਅਤੇ ਅੱਗੋ ਤੋਂ ਉਹ ਗੱਦੀ ਨਹੀਂ ਲਾਵੇਗੀ। ਉਸਦੇ ਘਰ ਦੇ ਸਾਹਮਣੇ ਸਟੇਜ ਲਾਕੇ ਇਕ ਭਰਵੀਂ ਰੈਲੀ ਕਰਕੇ ਲੋਕਾਂ ਨੂੰ ਵਹਿਮਾਂ-ਭਰਮਾਂ ਤੋਂ ਬਚਣ ਦੀ ਅਪੀਲ ਕੀਤੀ। ਜਾਦੂ ਦੇ ਟਰਿੱਕ ਦਿਖਾਕੇ ਇਹਨਾਂ ਦੀ ਅਸਲੀਅਤ ਬਾਰੇ ਲੋਕਾਂ ਨੂੰ ਜਾਣੂ ਕਰਵਾਇਆ ਗਿਆ।

**ਡਾ. ਮੁਖਵਿੰਦਰ ਸਿੰਘ, ਜ਼ੋਨ ਸਕੱਤਰ, ਮਾਝਾ ਜ਼ੋਨ**





## ਖੋਜ ਖਬਰ

***ਕੁੜੱਤਣ ਰਹਿਤ ਗੰਢੇ**

ਖੋਜ ਤੋਂ ਪਤਾ ਲੱਗਾ ਹੈ ਕਿ ਅੱਖਾਂ ਵਿਚੋਂ ਪਾਣੀ ਕੱਢਣ ਵਾਲੇ ਗੰਢੇ ਵਿਚਲੇ ਯੌਗਿਕ ਦਾ ਇਸ ਦੇ ਸੁਆਦ ਅਤੇ ਗੰਧ ਨਾਲ ਕੋਈ ਸਬੰਧ ਨਹੀਂ। ਹੁਣ ਤੱਕ ਇਹ ਸਮਝਿਆ ਜਾਂਦਾ ਸੀ ਕਿ ਇਹ ਯੌਗਿਕ ਹੀ ਗੰਢੇ ਦੇ ਸੁਆਦ ਅਤੇ ਗੰਧ ਨੂੰ ਨਿਰਧਾਰਿਤ ਕਰਦਾ ਹੈ। ਵਿਗਿਆਨੀਆਂ ਨੇ ਆਸ ਪ੍ਰਗਟ ਕੀਤੀ ਹੈ ਕਿ ਨਿਕਟ ਭਵਿੱਖ ਵਿਚ ਜੀਨ ਦੀ ਤਬਦੀਲੀ ਨਾਲ ਇਸ ਯੌਗਿਕ ਤੋਂ ਗੰਢੇ ਨੂੰ ਮੁਕਤ ਕਰਕੇ ਇਸ ਨੂੰ ਕੁੜੱਤਣ ਤੋਂ ਮੁਕਤ ਕੀਤਾ ਜਾ ਸਕੇਗਾ ਅਤੇ ਇਸ ਦੇ ਹੁਣ ਵਾਲੇ ਸੁਆਦ ਨੂੰ ਵੀ ਬਰਕਰਾਰ ਰੱਖਿਆ ਜਾਵੇਗਾ। ਪਹਿਲੀ ਖੋਜ ਮੁਤਾਬਿਕ ਗੰਢਾ ਕੱਟਣ ਉਪਰੰਤ ਜੋ ਪਦਾਰਥ ਅੱਖਾਂ ਚੋਂ ਪਾਣੀ ਕਢਦਾ ਸੀ, ਉਹ ਘਟਕ ਕਰਕੇ ਸੀ ਜੋ S-Oxide ਨਾਮੀ ਰਸਾਇਣ ਤੋਂ ਪੈਦਾ ਹੁੰਦਾ ਹੈ। **(T.O.I. 18.10.02)**

***ਇੱਕ ਪੈਗ ਸ਼ਰਾਬ ਦਾ, ਦਹਾਕਿਆਂ ਬਾਅਦ ਅਸਰ**

ਇੱਕ ਅੱਧ ਗਲਾਸ, ਸ਼ਰਾਬ ਪੀਣ ਵਾਲੀਆਂ ਗਰਭਵਤੀ ਔਰਤਾਂ ਦੇ ਅਧਿਐਨ ਤੋਂ ਪਤਾ ਲੱਗਾ ਹੈ, ਕਿ ਉਨ੍ਹਾਂ ਦੇ ਹੋਣ ਵਾਲੇ ਬੱਚਿਆਂ ਉਪਰ ਦਹਾਕਿਆਂ ਬਾਅਦ ਵੀ ਭੈੜਾ ਅਸਰ ਪੈ ਜਾਂਦਾ ਹੈ । ਅਤੇ ਉਨ੍ਹਾਂ ਦਾ ਵਿਕਾਸ ਬੁਰੇ ਰੁਖ ਪ੍ਰਭਾਵਿਤ ਹੁੰਦਾ ਹੈ । ਪਿਟਸਬਰਗ ਯੂਨੀਵਰਸਿਟੀ ਦੇ ਵਿਗਿਆਨੀਆਂ ਦੀ ਇਕ ਟੀਮ ਨੇ ਆਪਣੀ ਖੋਜ ਰਾਹੀਂ ਸਿੱਟਾ ਕੱਢਿਆ ਹੈ ਕਿ ਇਕ ਅੱਧ ਸ਼ਰਾਬ ਦਾ ਗਲਾਸ ਪੀਣ ਵਾਲੀਆਂ ਗਰਭਵਤੀ ਔਰਤਾਂ ਦੇ ਬੱਚਿਆਂ ਦੇ ਗਭਰੇਟ ਉਮਰ ਵਿਚ ਵੀ ਮਾੜਾ ਅਸਰ ਵੇਖਣ ਨੂੰ ਮਿਲਿਆ ਹੈ। ਪਹਿਲਾਂ ਇਹ ਸਮਝਿਆ ਜਾਂਦਾ ਸੀ ਕਿ ਇਸ ਨਾਲ ਕੋਈ ਬਹੁਤਾ ਫਰਕ ਨਹੀਂ ਪੈਂਦਾ। ਟੀਮ ਲੀਡਰ ਨੈਨਸੀ ਡੇਅ ਅਨੁਸਾਰ ਇਕ ਪੈਗ ਪੀਣ ਵਾਲੀਆਂ ਔਰਤਾਂ ਦੇ ਬੱਚਿਆਂ ਦਾ ਭਾਰ ਦੂਜਿਆਂ ਨਾਲੋਂ ਸੱਤ ਕਿੱਲੋ ਘੱਟ ਨਿਕਲਿਆ। ਪਤੀ ਪਤਨੀ ਦੋਨਾਂ ਵੱਲੋਂ ਪੀਣ ਨਾਲ ਇਹ ਅਸਰ ਹੋਰ ਵੀ ਵਧ ਹੁੰਦਾ ਹੈ।

***ਟਾਹਲੀ ਦਾ ਕਲੋਨ:**

ਡੇਹਰਾਦੂਨ ਸਥਿਤ ਫਾਰੈਸਟ ਰੀਸਚਰ ਸੈਂਟਰ ਦੇ ਭਾਰਤੀ ਵਿਗਿਆਨੀਆਂ ਨੇ ਟਾਹਲੀ ਦਾ ਕਲੋਨ ਤਿਆਰ ਕਰਕੇ ਇਕ ਵੱਡੀ ਖੋਜ ਕੀਤੀ ਹੈ। ਡੌਲੀ ਭੇਡ ਦੇ ਸਫਲ ਕਲੋਨ ਬਣਾਉਣ ਤੋਂ ਪ੍ਰੇਰਿਤ ਹੋ ਕੇ ਇਸ ਕੇਂਦਰ ਦੇ ਪਲਾਂਟ ਫਿਜੀਆਲੋਜੀ ਵਿਭਾਗ ਦੇ ਵਿਗਿਆਨੀਆਂ ਨੇ ਟਾਹਲੀ ਦਾ ਕਲੋਨ ਬਣਾਉਣ ਲਈ ਚਾਰ ਸਾਲ ਪਹਿਲਾਂ ਕੋਸ਼ਿਸ਼ਾਂ ਆਰੰਭੀਆਂ ਸਨ ।ਅਤੇ ਉਨ੍ਹਾਂ ਥਾਵਾਂ ਦਾ ਦੌਰਾ ਕੀਤਾ, ਜਿੱਥੇ ਟਾਹਲੀ ਦੇ ਸਿੱਧੇ ਸਤੌਰ ਦਰਖਤ ਪਾਏ ਜਾਂਦੇ ਸਨ। ਜਿੰਨਾਂ ਵਿਚ ਉਤਰਾਂਚਲ, ਉਤਰਪ੍ਰਦੇਸ਼, ਹਰਿਆਣਾ, ਪੰਜਾਬ ਦੀਆਂ ਕੁਝ ਥਾਵਾਂ ਮਹੱਤਵਪੂਰਨ ਹਨ। ਵਧੀਆ ਟਾਹਲੀ ਦਾ ਅੰਦਰਲਾ ਜ਼ਿਆਦਾ ਹਿੱਸਾ ਭੂਰੇ ਰੰਗ ਦਾ ਹੁੰਦਾ ਹੈ। ਵਿਗਿਆਨੀਆਂ ਨੇ ਇਨਾਂ ਥਾਵਾਂ ਤੇ ਪੈਦਾ ਹੁੰਦੀਆਂ ਟਾਹਲੀਆਂ ਦੇ ਕੁੱਝ ਹਿੱਸੇ ਟਾਹਣੀਆਂ ਤੇ ਜੜਾਂ ਆਦਿ ਇਕੱਠੇ ਕੀਤੇ, ਜਿੰਨਾਂ ਚੋਂ ਇਸ ਕੇਂਦਰ ਦੀਆਂ ਪ੍ਰਯੋਗਸ਼ਾਲਾਵਾਂ ਵਿਚ ਟਾਹਲੀ ਦੇ ਕਲੋਨ ਤਿਆਰ ਕੀਤੇ ਗਏ। ਵਿਗਿਆਨੀਆਂ ਅਨੁਸਾਰ ਜੜਾਂ ਤੋਂ ਕਲੋਨ ਤਿਆਰ ਕਰਨ ਦੀ ਵਿਧੀ ਨੂੰ **Nodel Cutting Method** ਕਿਹਾ ਜਾਂਦਾ ਹੈ । ਇਸ ਤਹਿਤ ਜੜਾਂ ਦੇ ਛੋਟੇ ਛੋਟੇ ਟੋਟੇ ਕੀਤੇ ਜਾਂਦੇ ਹਨ ਜਿੰਨਾਂ ਨੂੰ ਨਰਸਰੀ 'ਚ ਲ਼ਾਇਆ ਜਾਂਦਾ ਹੈ। ਮਾਰਚ-ਅਪ੍ਰੈਲ ਵਿਚ ਇਨਾਂ 'ਚ ਕੋਪਲਾਂ ਫੁੱਟ ਆਉਂਦੀਆਂ ਹਨ ਜਿੰਨਾ ਦੇ ਅੱਗੋ ਛੋਟੇ ਛੋਟੇ ਟੁਕੜਿਆਂ ਨੂੰ ਨਿਊਟ੍ਰੇਨ ਫਗੀ ਮੀਡੀਆਂ 'ਚ ਲਾ ਕੇ ਵੱਡਾ ਕੀਤਾ ਜਾਂਦਾ ਹੈ।

*ਜੀਨ ਥੈਰੇਪੀ ਦੀ ਵਰਤੋਂ ਨਾਲ ਪਾਰਨਿਕਸਨ ਰੋਗ ਤੋਂ ਮੁਕਤ ਹੋਣ ਦੀਆਂ ਸੰਭਾਵਨਾਵਾਂ ਵਧ ਗਈਆਂ ਹਨ। ਇਹ ਰੋਗ ਅਧੀਨ ਮਰੀਜ਼ ਦੀਆਂ ਸਵੈਚਾਲਿਤ ਕ੍ਰਿਆਵਾਂ ਕਮਜ਼ੋਰ ਹੋ ਜਾਂਦੀਆਂ ਹਨ ਅਤੇ ਤੰਤੂ ਪ੍ਰਬੰਧ ਦਾ ਸਰੀਰ ਦੇ ਅੰਗਾਂ ਉਪਰ ਕੰਟਰੋਲ ਢਿੱਲਾ ਪੈ ਜਾਂਦਾ ਹੈ। ਅਤੇ ਬਿਨ੍ਹਾਂ ਇੱਛਾ ਦੇ, ਅੰਗ ਆਪਣੇ ਆਪ ਹਿੱਲਣ ਲਗਦੇ ਹਨ ।।ਜਿਵੇਂ ਹੱਥ ਆਦਿ। ਇਸ ਇਲਾਜ ਵਿਧੀ ਨਾਲ ਹੁਣ ਬੇਇਲਾਜ ਸਮਝੇ ਜਾਂਦੇ ਰੋਗ ਨੂੰ ਜ਼ਿਆਦਾ ਵਿਗੜਨੋਂ ਬਚਾਇਆ ਜਾ ਸਕਦਾ ਹੈ। ਇਸ ਵਿਧੀ ਨਾਲ ਦਿਮਾਗ ਦੀਆਂ ਉਨ੍ਹਾਂ ਕੋਸ਼ਕਾਵਾਂ ਨੂੰ ਠੀਕ ਕੀਤਾ ਜਾਂਦਾ ਹੈ ਜੋ ਜ਼ਿਆਦਾ ਉਤੇਜਿਤ ਹੋ ਚੁੱਕੀਆਂ ਹਨ। ਇਸ ਨਾਲ ਪਾਰਨਿਕਸਨ ਨਾਲ ਸਬੰਧਤ ਅੰਗਾਂ ਉਪਰ ਪਿਆ ਦੁਰਪ੍ਰਭਾਵ ਠੀਕ ਹੋ ਜਾਂਦਾ ਹੈ। ਨਿਊਜੀਲੈਂਡ ਅਤੇ ਅਮਰੀਕੀ ਵਿਗਿਆਨੀਆਂ ਦੀ ਟੀਮ ਨੇ ਚੂਹਿਆਂ ਉਪਰ ਸਫਲ ਤਜਰਬੇ ਕੀਤੇ ਹਨ। ਅਤੇ ਇਸ ਵਰ੍ਹੇ ਦੇ ਅੰਤ ਤੇ ਇਹ ਮਨੁੱਖ ਉਪਰ ਵੀ ਕੀਤੇ ਜਾਣਗੇ। ਵਿਗਿਆਨੀਆਂ ਦਾ ਵਿਚਾਰ ਹੈ ਕਿ ਇਹ ਇਲਾਜ ਵਿਧੀ, ਪਹਿਲੀ ਇਲਾਜ ਵਿਧੀ ਨਾਲੋਂ ਵਧੀਆ ਹੋਵੇਗੀ, ਜਿਸ ਨਾਲ ਹੋਰ ਮਾੜੇ ਪ੍ਰਭਾਵ ਪੈਂਦੇ ਸਨ। ਪਾਰਨਿਕਸਨ ਰੋਗ ਤੋਂ ਪੀੜਤ ਮਨੁੱਖ ਦੇ ਦਿਮਾਗ ਵਿਚ ਉਨ੍ਹਾਂ ਕੋਸ਼ਕਾਵਾਂ ਦਾ ਵਿਸ਼ੇਸ਼ ਸਮੂਹ ਨਾਮਾਤਰ ਹੁੰਦਾ ਹੈ ਜੋ ਡੋਪਾਮਿਨ **(Makes signalling molucule dopamine)** ਨਾਮੀ ਰਸਾਇਣ ਪੈਦਾ ਕਰਦਾ ਹੈ ਜਿਹੜਾ ਦਿਮਾਗ ਦੁਆਰਾ ਸਰੀਰਕ ਕ੍ਰਿਆਵਾਂ ਨੂੰ ਸੰਚਾਲਿਤ ਕਰਨ ਵਿਚ ਕਾਰਜਸ਼ੀਲ ਹੁੰਦਾ ਹੈ। ਪਾਰਨਿਕਸਨ ਰੋਗ ਵਿਚ ਦਿਮਾਗ ਦਾ ਇਹ ਤੰਤੂ ਪ੍ਰਬੰਧ, ਜਿਸ ਨੂੰ ਇਕ ਗਲੈਂਡ ਉਪਥੈਲਾਮਿਕ ਕੇਂਦਰ**(Sub Thelamic muscles)**ਵਜੋਂ ਜਾਣਿਆ ਜਾਂਦਾ ਹੈ, ਬਹੁਤ ਹੀ ਉਤੇਜਿਤ ਹੋ ਜਾਂਦਾ ਹੈ। ਜੇ ਇਹ ਉਤੇਜਨਾ ਘੱਟ ਜਾਂ ਕੰਟਰੋਲ ਕੀਤੀ ਜਾਵੇ ਤਾਂ ਰੋਗੀ ਸਿਫਤੀ ਰਾਹਤ ਮਹਿਸੂਸ ਕਰਦਾ ਹੈ। ਜੀਨ ਥਰੈਪੀ ਇਸ ਦਿਸ਼ਾ ਵਿਚ ਇਨਕਲਾਬੀ ਕਦਮ ਹੈ। **T.O.I.:11.10.02**

***ਸੂਰਜ ਅਤੇ ਚੰਨ ਪਾਣੀ ਦੀ ਸਤਹਿ ਪ੍ਰਭਾਵਿਤ ਕਰਦੇ ਹਨ:**

ਖੂਹਾਂ ਅਤੇ ਬੋਰਾਂ ਦੇ ਪਾਣੀਆਂ ਦੀ ਸਤਹਿ ਸਿਰਫ ਜ਼ਿਆਦਾ ਪਾਣੀ ਕੱਢਣ ਨਾਲ ਹੀ ਥੱਲੇ ਨਹੀਂ ਜਾਂਦੀ। ਇਸ ਦਾ ਕਾਰਨ ਖਿੱਚ ਵੀ ਹੈ। ਹੈਦਰਾਬਾਦ ਸਥਿਤ ਨੈਸ਼ਨਲ ਜਿਓਫਿਜ਼ੀਕਲ ਰੀਸਰਚ ਸੈਂਟਰ ਇੰਸਟੀਚਿਊਟ ਵਿਚਲੇ ਇੰਡੋਫਰੈਂਚ ਸੈਂਟਰ ਫਾਰ ਗਰਾਊਂਡ ਵਾਟਰ ਰੀਸਰਚ ਦੇ ਵਿਗਿਆਨੀਆਂ ਨੇ ਖੋਜ ਕੀਤੀ ਹੈ ਕਿ ਪਾਣੀ ਸਤਹਿ ਉਤੇ ਧਰਤੀ ਦੇ ਜੁਆਰਭਾਟਿਆਂ ਦਾ ਅਸਰ ਪੈਂਦਾ ਹੈ ਨਾ ਕਿ ਧਰਤੀ ਹੇਠਲੇ ਪਾਣੀ ਨੂੰ ਪੰਪ ਕਰਨ ਨਾਲ। 'ਧਰਤ ਜੁਆਰਭਾਟੇ' ਚੰਨ ਅਤੇ ਸੂਰਜ ਦੀਆਂ ਖਿੱਚਾਂ ਨਾਲ ਧਰਤੀ ਦੇ ਸ਼ਕਲ ਵਿਗਾੜ ਨਾਲ ਵਾਪਰਦੇ ਹਨ। ਬਿਲਕੁਲ ਉਸੇ ਤਰ੍ਹਾਂ ਜਿਵੇਂ ਸਮੁੰਦਰੀ ਜੁਆਰਭਾਟੇ ਹੁੰਦੇ ਹਨ। ਇੰਡੋਫਰੈਂਚ ਟੀਮ ਨੇ 173 ਮੀਟਰ ਡੂੰਘੇ ਬੋਰ ਵਿਚਲੇ ਪਾਣੀ ਦੇ ਸਤਹਿ ਦਾ ਅਧਿਐਨ ਕਰਕੇ ਇਹ ਸਿੱਟਾ ਕੱਢਿਆ ਹੈ। ਤੇਰਾਂ ਦਿਨ ਤਕ, ਹਰ 42 ਮਿੰਟਾਂ ਬਾਅਦ ਸਵੈਚਾਲਿਤ ਮਸ਼ੀਨ ਨੇ ਪਾਣੀ ਦੀ ਸਤਹਿ ਨੂੰ ਦਰਜ ਕੀਤਾ ਜਦੋਂ ਕਿ ਨਾਲ ਦੀ ਨਾਲ ਦੇ ਥਾਵਾਂ ਤੇ ਪੀ ਵੀ ਨਾਲ ਪਾਣੀ ਵੀ ਕੱਢਿਆ ਜਾ ਰਿਹਾ ਸੀ। ਇਸ ਉਪਰੰਤ, ਅਧਿਐਨ ਕਰਕੇ ਸਿੱਟਾ ਕੱਢਿਆ ਗਿਆ ਕਿ ਪਾਣੀ ਦੀ ਸਤਹਿ ਵਿਚ ਤਬਦੀਲੀ 'ਧਰਤ ਜਵਾਰਭਾਟਿਆਂ' ਨਾਲ ਵੀ ਆਉਂਦੀ ਹੈ, ਨਾ ਕਿ ਧਰਤੀ 'ਚੋਂ ਪਾਣੀ ਪੰਪ ਕਰਨ ਨਾਲ।

**T.O.I 19 ਜੁਲਾਈ,2002**

# ਖ਼ਬਰ ਹੈ ਕਿ :



### 45 ਸਾਲਾਂ ਦਾ ਗ੍ਰੰਥੀ 22 ਸਾਲਾਂ ਦੀ ਕੁੜੀ ਲੈ ਕੇ ਫਰਾਰ

ਅਮਲੋਹ,30 ਅਕਤੂਬਰ, ਵਿਕਾਸ ਵਰਮਾ :

ਨਜ਼ਦੀਦੀ ਪਿੰਡ ਬੈਣੀ ਅਤੇ ਲੱਖਾ ਸਿੰਘ ਵਿਚਕਾਰ ਬਣੇ ਇਕ ਧਾਰਮਿਕ ਸਥਾਨ ਦੇ ਗ੍ਰੰਥੀ ਵਲੋਂ ਇਕ 22 ਸਾਲਾਂ ਦੀ ਲੜਕੀ ਨੂੰ ਲੈ ਕੇ ਫਰਾਰ ਹੋ ਜਾਣ ਦਾ ਸਮਾਚਾਰ ਪ੍ਰਾਪਤ ਹੋਇਆ ਹੋਇਆ ਹੈ...ਲੜਕੀ ਬੀ.ਏ.ਪਾਸ ਸੀ। ਲੜਕੀ ਦੇ ਪਿਤਾ ਬਲਵੰਤ ਸਿੰਘ... ਨੇ ਦੱਸਿਆ...ਕਿ ਉਨ੍ਹਾਂ ਦੇ ਹੀ ਪਿੰਡ ਧਰਮਗੜ੍ਹ ਦਾ ਰਹਿਣ ਵਾਲਾ ਬਲਜਿੰਦਰ ਸਿੰਘ ਜੋ ਕਿ ਸੰਤ ਅਲੌਹਰਾਂ ਵਾਲਿਆਂ ਦਾ ਸੇਵਕ ਹੈ ਤੇ ਅਕਸਰ ਉਨ੍ਹਾਂ ਦੇ ਘਰ ਆਉਂਦਾ ਸੀ, ਬਦਨੀਤੀ ਨਾਲ ਉਨ੍ਹਾਂ ਦੀ ਲੜਕੀ ਨੂੰ ਲੈ ਕੇ ਫਰਾਰ ਹੋ ਗਿਆ ਹੈ।

### 2. ਗੁਰਦੁਆਰੇ 'ਚੋਂ ਗੋਲਕ ਚੋਰੀ

ਕੋਟ ਈਸੇ ਖਾਂ,11 ਨਵੰਬਰ: ਬੀਤੀ ਰਾਤ ਇੱਥੋਂ ਥੋੜੀ ਦੂਰ ਸਥਿਤ ਪਿੰਡ ਚੀਮਾ ਜ਼ਿਲਾ ਦੇ ਗੁਰਦੁਆਰਾ ਸਾਹਿਬ ਵਿਚੋਂ ਗੋਲਕ ਅਤੇ ਸਾਊਂਡ ਦਾ ਸਾਮਾਨ ਚੋਰੀ ਹੋ ਜਾਣ ਦੀ ਸੂਚਨਾ ਹੈ...ਗੋਲਕ ਵਿਚ ਲਗਭਗ ਪੱਚੀ ਸੌ ਰੁਪਏ ਸਨ ਅਤੇ ਸਾਊਂਡ ਦਾ ਸਮਾਨ ਕਰੀਬ 10 ਹਜ਼ਾਰ ਦਾ ਸੀ...ਪ੍ਰਬੰਧਕ ਕਮੇਟੀ ਅਤੇ ਸਮੂਹ ਮੋਹਤਬਰ ਵਿਅਕਤੀਆਂ ਨੇ ਮਿਲਕੇ ਥਾਣਾ ਧਰਮਕੋਟ ਵਿਚ ਰਿਪੋਰਟ ਦਰਜ ਕਰਵਾ ਦਿੱਤੀ.. **ਜੱਗਬਾਣੀ : ਮਿਤੀ** 17.11.2002

### 3. ਮੰਦਰ ਵਿਚ ਬੱਚੀ ਨਾਲ ਬਲਾਤਕਾਰ:

ਸ੍ਰੀਗੰਗਾਨਗਰ, 21 ਨਵੰਬਰ: ਸਥਾਨਕ ਪੁਰਾਣੀ ਆਬਾਦੀ ਦੇ ਇਕ ਮੰਦਰ ਵਿਚ ਇਕ ਪੁਜਾਰੀ ਦੇ ਚੇਲੇ ਵਲੋਂ ਇਕ ਦਸ ਸਾਲਾਂ ਦੀ ਬੱਚੀ ਨਾਲ ਬਲਾਤਕਾਰ ਕੀਤੇ ਜਾਣ ਦੀ ਜਾਣਕਾਰੀ ਮਿਲੀ ਹੈ।

ਵੇਰਵਿਆਂ ਅਨੁਸਾਰ ਪੁਰਾਣੀ ਅਬਾਦੀ ਦੇ ਹਨੂੰਮਾਨ ਮੰਦਰ ਵਿਚ ਵਾਰਡ ਨੰਬਰ 4 ਦੀ ਇਕ ਦਸ ਸਾਲਾਂ ਦੀ ਲੜਕੀ ਜਦੋਂ ਪ੍ਰਸ਼ਾਦ ਚੜ੍ਹਾਉਣ ਲਈ ਗਈ ਤਾਂ ਮੰਦਰ ਦੇ ਪੁਜਾਰੀ ਦਾ ਚੇਲਾ ਲੜਕੀ ਨੂੰ ਮੰਦਰ ਦੀ ਛੱਤ ਉਪਰ ਲੈ ਗਿਆ ਅਤੇ ਕੁਕਰਮ ਕੀਤਾ। ...**ਟ੍ਰਿਬਿਊਨ** 22.11.2002

### 4. ਸ਼ਰਧਾਲੂਆਂ ਨਾਲ ਭਰੀ ਬੱਸ ਨੂੰ ਹਾਦਸਾ, 3 ਮਰੇ 30 ਜ਼ਖਮੀ

ਜੈਪੁਰ, 21 ਅਕਤੂਬਰ: ਰਾਜਸਥਾਨ ਦੇ ਪ੍ਰਮੁੱਖ ਧਾਰਮਿਕ ਸ਼ਹਿਰ ਪੁਸ਼ਕਰ ਤੋਂ ਯਾਤਰਾ ਕਰਕੇ ਮੁੜ ਰਹੇ ਸ਼ਰਧਾਲੂਆਂ ਨਾਲ ਭਰੀ ਬੱਸ ਦੇ ਕੰਟਰੋਲ ਤੋਂ ਬਾਹਰ ਹੋ ਕੇ ਸੜਕ ਕਿਨਾਰੇ ਇਕ ਪਹਾੜੀ ਨਾਲ ਟਕਰਾਅ ਜਾਣ ਕਾਰਨ ਤਿੰਨ ਯਾਤਰੂਆਂ ਦੀ ਮੌਕੇ 'ਤੇ ਹੀ ਮੌਤ ਹੋ ਗਈ। ਇਸੇ ਹਾਦਸੇ 'ਚ ਘੱਟੋ ਘੱਟ 30 ਹੋਰ ਮੁਸਾਫਰ ਜ਼ਖਮੀ ਹੋਏ ਜਿਨ੍ਹਾਂ ਨੂੰ... ਹਸਪਤਾਲ 'ਚ ਦਾਖਲ ਕਰਵਾ ਦਿੱਤਾ ਗਿਆ ਹੈ।..**ਦੇਸ਼ ਸੇਵਕ** 22.10.2002

### 5.ਵੈਸ਼ਣੂ ਦੇਵੀ ਜਾ ਰਹੀ ਟਾਟਾ ਸੂਮੋ ਪਲਟੀ, 7 ਜ਼ਖਮੀ :

ਪਠਾਨਕੋਟ: ਲੁਧਿਆਣਾ ਤੋਂ ਵੈਸ਼ਨੋ ਦੇਵੀ ਜਾ ਰਹੀ ਟਾਟਾ ਸੂਮੋ ਮਲਿਕਪੁਰ ਦੇ ਨੇੜੇ ਪਲਟ ਗਈ। ਇਸ ਹਾਦਸੇ...ਵਿਚ 7 ਲੋਕ ਜ਼ਖਮੀ ਹੋ ਗਏ।...**ਅਮਰ ਉਜਾਲਾ** 21.10.2002

### 6. ਹਾਦਸੇ 'ਚ ਲੁਧਿਆਣਾ ਦੇ 60 ਸ਼ਰਧਾਲੂ ਫੱਟੜ:

ਸੋਨੀਪਤ:ਪੀ.ਟੀ.ਆਈ.: ਅੱਜ ਇੱਥੇ ਹੋਏ ਸੜਕ ਹਾਦਸੇ 'ਚ 60 ਦੇ ਕਰੀਬ ਸ਼ਰਧਾਲੂ ਜ਼ਖਮੀ ਹੋ ਗਏ। ਜ਼ਖਮੀਆਂ 'ਚ ਜ਼ਿਆਦਾਤਰ ਬੱਚੇ ਅਤੇ ਇਸਤਰੀਆਂ ਸ਼ਾਮਲ ਹਨ...ਸ਼ਰਧਾਲੂ ਦਿੱਲੀ 'ਚ ਹੋਏ ਨਿਰੰਕਾਰੀਆਂ ਦੇ ਧਾਰਮਿਕ ਸਮਾਗਮ 'ਚ ਹਿੱਸਾ ਲੈ ਕੇ ਵਾਪਸ ਪਰਤ ਰਹੇ ਸਨ...। **ਦੇਸ਼ ਸੇਵਕ** 10.11.2002

### 7.ਬਾਪੂ ਆਸਾ ਰਾਮ ਦੇ ਡੇਰੇ ਵਿਚ ਚਾਰ ਲੱਖ ਦੀ ਡਕੈਤੀ:

ਸਾਹਨੇਵਾਲ: ਪਿੰਡ ਟਿੱਬਾ ਦੇ ਨੇੜੇ ਸਥਿਤ ਬਾਪੂ ਆਸਾ ਰਾਮ ਦੇ ਡੇਰੇ ਚੋਂ ਲੁਟੇਰਿਆਂ ਦੇ ਇਕ ਗਿਰੋਹ ਨੇ ਜਿਨ੍ਹਾਂ ਦੀ ਗਿਣਤੀ ਤਕਰੀਬਨ 12 ਸੀ, ਚਾਰ ਲੱਖ ਦੀ ਰਾਸ਼ੀ ਲੁੱਟ ਲਈ...ਸੇਵਾਦਾਰਾਂ ਦੀ ਵੀ ਕੁੱਟਮਾਰ ਕੀਤੀ।...**ਦੇਸ਼ ਸੇਵਕ** 6.11.2002

### 8. ਪੂਜਾ ਪੰਡਾਲ ਵਿਚ ਬੰਬ ਧਮਾਕਾ

ਗੁਹਾਟੀ: ਅਕਤੂਬਰ 16: ਸਰਕਾਰ ਵਲੋਂ ਸਖਤ ਸੁਰੱਖਿਆ ਪ੍ਰਬੰਧ ਹੋਣ ਦੇ ਬਾਵਜੂਦ ਤਾਂ ਜੋ ਪਾਕਿਸਤਾਨੀ ਏਜ਼ਸੀ ਕੋਈ ਗੜਬੜ ਨਾ ਕਰ ਸਕੇ, ਕੋਕਰਾਝਾਰ ਅਤੇ ਬੋਂਗਾਗਾਓਂ ਜ਼ਿਲਿਆਂ ਦੇ ਪੂਜਾ ਪੰਡਾਲਾਂ ਵਿਚ ਹੋਏ ਤਿੰਨ ਬੰਬ ਧਮਾਕਿਆਂ ਵਿਚ ਪੰਜ ਬੰਦੇ ਮਾਰੇ ਗਏ ਹਨ। ਅਮਨ ਅਤੇ ਕਾਨੂੰਨ ਨਾਲ ਸਬੰਧਤ ਇੰਸਪੈਕਟਰ ਜਨਰਲ ਐਸ.ਬੀ.ਕਕਾਟੀ ਨੇ ਕਿਹਾ ਕਿ ਹਮਲੇ ਕਰਨ ਵਾਲੇ ਅੱਤਵਾਦੀਆਂ ਦੀ ਪਛਾਣ ਨਹੀਂ ਹੋ ਸਕੀ ਹੈ ਫਿਰ ਭੀ ਇਸ ਪਿੱਛੇ ਨੈਸ਼ਨਲ ਡੈਮੋਕਰੇਟਿਕ ਫਰੰਟ ਬੋਡੋਲੈਂਡ ਦੇ ਅੱਤਵਾਦੀਆਂ ਦਾ ਹੱਥ ਹੈ ਅਤੇ ਇਸ ਸਬੰਧੀ ਕੁਝ ਗ੍ਰਿਫਤਾਰੀਆਂ ਵੀ ਹੋਈਆਂ ਹਨ ।

**...ਦੀ ਅਸਾਮ ਟ੍ਰਿਬਿਊਨ**

### 9.ਅਖੰਡ ਪਾਠ ਦੌਰਾਨ ਪਾਠੀ ਸੌਂ ਜਾਣ ਤੋਂ ਲੋਕਾਂ 'ਚ ਗੁੱਸਾ

ਬਟਾਲਾ, 2 ਜੂਨ: ਇੱਥੇ ਇਕ ਇਤਿਹਾਸਕ ਗੁਰਦੁਆਰਾ ਜੋ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਅਧੀਨ ਹੈ, ਇੱਥੇ ਕਿਸੇ ਸ਼ਰਧਾਲੂ ਵਲੋਂ ਰਖਵਾਏ ਗਏ ਅਖੰਡ ਪਾਠ ਦੇ ਪਾਠ ਦੌਰਾਨ ਰਾਤ ਸਮੇਂ ਇਕ ਪਾਠੀ...ਦੀ ਝੌਂਕ ਲੱਗਣ 'ਤੇ ਸੌਂ ਜਾਣ ਨਾਲ ਪਾਠ ਦੇ ਖੰਡਿਤ ਹੋ ਜਾਣ 'ਤੇ ਸ਼ਰਧਾਲੂਆਂ ਵਿਚ ਭਾਰੀ ਰੋਸ ਪਾਇਆ ਜਾ ਰਿਹਾ ਹੈ।

ਪ੍ਰਾਪਤ ਜਾਣਕਾਰੀ ਅਨੁਸਾਰ ਕਿਸੇ ਸ਼ਰਧਾਲੂ ਵਲੋਂ ਰਖਵਾਏ ਗਏ ਅਖੰਡ ਪਾਠ ਦੌਰਾਨ ਸ਼ਰਧਾਲੂ ਪਰਿਵਾਰ ਸਮੇਤ ਦਿਨ ਰਾਤ ਗੁਰਦੁਆਰੇ ਵਿਚ ਪਾਠ ਸਰਵਣ ਕਰਨ ਲਈ ਹਾਜ਼ਰ ਸਨ। ਰਾਤ ਸਮੇਂ ਸਬੰਧਤ ਸ਼ਰਧਾਲੂ ਦੇ ਪਰਿਵਾਰ ਨੇ ਵੇਖਿਆ ਕਿ ਪਾਠ ਕਰ ਰਿਹਾ ਪਾਠੀ ਸਿੰਘ ਗੁਰੂ ਗ੍ਰੰਥ ਸਾਹਿਬ ਅੱਗੇ ਸੁੱਤਾ ਪਿਆ ਹੈ। ਸ਼ਰਧਾਲੂਆਂ ਨੇ ਕਾਫੀ ਸੋਚ ਵਿਚਾਰ ਪਿੱਛੋਂ ਪਾਠੀ ਨੂੰ ਉਠਾਇਆ ਤਾਂ ਉਹ ਹੜਬੜਾ ਉਠਿਆ ਅਤੇ ਮਾਫੀਆਂ ਮੰਗਣ ਲੱਗਾ। ਗੁਰਦੁਆਰਾ ਸਾਹਿਬ ਦੇ ਮੈਨੇਜਰ ਨਾਲ ਗੱਲਬਾਤ ਕਰਨ 'ਤੇ ਉਨ੍ਹਾਂ ਨੇ ਦੱਸਿਆ ਕਿ ਇਸ ਅਖੰਡ ਪਾਠ ਸਾਹਿਬ ਦਾ ਸਾਰਾ ਖਰਚਾ ਕਰੀਬ 2100 ਰੁਪੇ ਭੇਟਾ ਸਬੰਧਤ ਪਾਠੀ ਨੇ ਜੁਰਮਾਨੇ ਵਜੋਂ ਅਦਾ ਕਰ ਦਿੱਤਾ ਹੈ ਅਤੇ ਇਸ ਦੇ ਬਾਵਜੂਦ ਮਾਮਲੇ ਦੀ ਬਾਰੀਕੀ ਅਤੇ ਗੰਭੀਰਤਾ ਨਾਲ ਪੜਤਾਲ ਕਰਕੇ ਸਾਹਮਣੇ ਆਉਣ ਵਲੇ ਤੱਥਾਂ 'ਤੇ ਅਧਾਰਤ ਰਿਪੋਰਟ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਭੇਜ ਦਿੱਤੀ ਜਾਵੇਗੀ ।

▬





## ਕੰਪਿਊਟਰ

ਸੀ. ਪੀ. ਕੰਬੋਜ

ਦੁਨੀਆਂ ਵਿਚ ਸ਼ਾਇਦ ਹੀ ਕੋਈ ਅਜਿਹਾ ਪੜ੍ਹਿਆ ਲਿਖਿਆ ਵਿਅਕਤੀ ਹੋਵੇਗਾ ਜਿਸਨੇ ਕੰਪਿਊਟਰ ਦਾ ਨਾਮ ਨਹੀਂ ਸੁਣਿਆ ਹੋਵੇਗਾ। ਕੰਪਿਊਟਰ ਇਕ ਅਜਿਹੀ ਮਸ਼ੀਨ ਹੈ ਜੋ ਸਭ ਕੁਝ ਤਾਂ ਨਹੀਂ ਕਰ ਸਕਦੀ ਪਰ ਬਹੁਤ ਕੁਝ ਕਰ ਸਕਦੀ ਹੈ। ਕੰਪਿਊਟਰ ਆਪਣੇ ਸਾਰੇ ਕੰਮ ਮਨੁੱਖ ਦੁਆਰਾ ਦਿੱਤੇ ਗਏ ਆਦੇਸ਼ਾਂ ਮੁਤਾਬਿਕ ਕਰਦਾ ਹੈ। ਸਾਨੂੰ ਕੰਪਿਊਟਰ ਤੋਂ ਹਰੇਕ ਨਿੱਕੇ ਤੋਂ ਨਿੱਕਾ ਕੰਮ ਕਰਵਾਉਣ ਵੇਲੇ ਵੀ ਆਦੇਸ਼ ਦੇਣੇ ਪੈਂਦੇ ਹਨ। ਸਾਡੇ ਦੁਆਰਾ ਦਿੱਤੇ ਗਏ ਆਦੇਸ਼ ਸਹੀ ਹੋਣਗੇ ਤਾਂ ਕੰਪਿਊਟਰ ਨੂੰ ਬੜੀ ਫੁਰਤੀ ਨਾਲ ਲਾਗੂ ਕਰੇਗਾ। ਆਦੇਸ਼ਾਂ ਵਿਚ ਰਾਈ ਭਰ ਵੀ ਗਲਤੀ ਜਾਂ ਹੇਰ-ਫੇਰ ਹੋ ਜਾਵੇ ਤਾਂ ਕੰਪਿਊਟਰ ਕੰਮ ਕਰਨ ਤੋਂ ਅਸਮਰਥ ਹੋ ਜਾਵੇਗਾ।

### ਕੰਪਿਊਟਰ ਬਨਾਮ ਮਨੁੱਖ:

ਕੰਪਿਊਟਰ ਦੇ ਕੰਮ ਕਰਨ ਦੇ ਢੰਗ ਦੀ ਤੁਲਨਾ ਅਸੀਂ ਖੁਦ ਆਪਣੇ ਕੰਮ ਕਰਨ ਦੇ ਢੰਗ ਨਾਲ ਕਰ ਸਕਦੇ ਹਾਂ। ਅਸੀਂ ਆਪਣੀਆਂ ਅੱਖਾਂ ਰਾਹੀਂ ਦੇਖ ਕੇ ਜਾਂ ਕੰਨਾਂ ਰਾਹੀਂ ਸੁਣ ਕੇ ਕੋਈ ਜਾਣਕਾਰੀ ਪ੍ਰਾਪਤ ਕਰਦੇ ਹਾਂ। ਫਿਰ ਇਹਨਾਂ ਜਾਣਕਾਰੀਆਂ ਨੂੰ ਸੋਚਣ ਉਪਰੰਤ ਦਿਮਾਗ ਵਿਚ ਯਾਦ ਰਖਦੇ ਹਾਂ। ਲੋੜ ਪੈਣ ਤੇ ਸਾਂਭੀਆਂ ਜਾਣਕਾਰੀਆਂ ਮੂੰਹ ਰਾਹੀਂ ਬੋਲ ਕੇ ਸਰੀਰ ਦੇ ਕਿਸੇ ਵੀ ਅੰਗ ਰਾਹੀਂ ਇਸ਼ਾਰਾ ਜਾਂ ਐਕਸ਼ਨ ਕਰਕੇ ਉਤਰ ਦਿੰਦੇ ਹਾਂ। ਕੰਪਿਊਟਰ ਵੀ ਲਗਪਗ ਇਸੇ ਵਿਧੀ 'ਤੇ ਕੰਮ ਕਰਦਾ ਹੈ। ਕੰਪਿਊਟਰ ਆਪਣੇ ਇਨਪੁਟ ਯੂਨਿਟਾਂ (ਕੀ ਬੋਰਡ, ਮਾਊਸ ਆਦਿ) ਰਾਹੀਂ ਜਾਣਕਾਰੀਆਂ ਪ੍ਰਾਪਤ ਕਰਦਾ ਹੈ। ਮੈਮਰੀ ਵਿਚ ਇਹਨਾਂ ਨੂੰ ਸਟੋਰ ਕਰਦਾ ਹੈ। ਪ੍ਰੋਸੈਸਰ ਵਿਚ ਇਹਨਾਂ ਦਾ ਪਾਲਣ ਕਰਦਾ ਹੈ। ਕੰਪਿਊਟਰ ਲੋੜ ਪੈਣ ਤੇ ਭਰੀਆਂ ਗਈਆਂ ਜਾਣਕਾਰੀਆਂ ਦਾ ਉਤਰ ਜਾਂ ਨਤੀਜਾ ਆਪਣੇ ਆਊਟਪੁੱਟ ਯੂਨਿਟਾਂ (ਮੋਨੀਟਰ, ਪ੍ਰਿੰਟਰ ਆਦਿ) ਰਾਹੀਂ ਦਿੰਦਾ ਹੈ। ਕੰਪਿਊਟਰ ਅਤੇ ਮਨੁੱਖ ਵਿਚ ਸਭ ਤੋਂ ਵੱਡਾ ਫਰਕ ਇਹ ਹੈ ਕਿ ਕੰਪਿਊਟਰ ਕੋਲ ਯਾਦਾਸ਼ਤ ਤਾਂ ਹੈ ਪਰ ਬੁੱਧੀ ਵਾਲਾ ਖਾਨਾ ਨਹੀਂ ਹੈ ਪਰ ਮਨੁੱਖ ਇੱਕ ਬੁੱਧੀਮਾਨ ਜੀਵ ਹੈ। ਕੰਪਿਊਟਰ ਕੀਤੇ ਜਾਣ ਵਾਲੇ ਕੰਮ ਨੂੰ ਬੜੀ ਸ਼ੁਧਤਾ ਅਤੇ ਤੇਜ਼ੀ ਨਾਲ ਕਰਦਾ ਹੈ ਪਰ ਮਨੁੱਖ ਦੀ ਕੰਮ ਕਰਨ ਦੀ ਗਤੀ ਬੜੀ ਧੀਮੀ ਹੈ ਤੇ ਇਹ ਗਾਹੇ-ਬਗਾਹੇ ਗਲਤੀਆਂ ਕਰਨ ਵਾਲਾ ਇਕ ਪੁਤਲਾ ਹੈ। ਕੰਪਿਊਟਰ ਇਕ ਇਲੈਕਟ੍ਰੋਨਿਕਸ ਯੰਤਰ ਹੋਣ ਕਾਰਨ ਕੰਮ ਕਰਨ ਸਮੇਂ ਅਕਦਾ-ਥਕਦਾ ਨਹੀਂ ਪਰ ਮਨੁੱਖ ਲੰਬੇ, ਗੁੰਝਲਦਾਰ ਅਤੇ ਵਾਰ-ਵਾਰ ਕੀਤੇ ਜਾਣ ਵਾਲੇ ਕੰਮਾਂ ਨਾਲ ਥੱਕ ਜਾਂਦਾ ਹੈ।

### ਕੰਪਿਊਟਰ ਬਨਾਮ ਕੈਲਕੂਲੇਟਰ

ਭਾਵੇਂ ਕਈ ਲੋਕ ਕੰਪਿਊਟਰ ਨੂੰ ਚੰਗੀ ਕਵਾਲਟੀ ਦਾ ਕੈਲਕੂਲੇਟਰ ਹੀ ਸਮਝਦੇ ਹਨ ਪਰ ਇਹ ਸਰਾਸਰ ਗਲਤ ਹੈ। ਕੰਪਿਊਟਰ ਕੈਲਕੂਲੇਟਰ ਤੋਂ ਕਈ ਕਾਰਨਾ ਕਰਕੇ ਵੱਖਰਾ ਹੈ। ਪਹਿਲਾਂ ਤਾਂ ਇਹ ਹੈ ਕਿ ਕੰਪਿਊਟਰ ਇਕ ਵਿਸ਼ਾਲ ਮਸ਼ੀਨ ਹੈ ਜਿਸ 'ਤੇ ਲੋੜ ਅਨੁਸਾਰ ਪ੍ਰੋਗਰਾਮ ਭਰਕੇ ਵਾਰ-ਵਾਰ ਕੀਤੇ ਜਾਣ ਵਾਲੇ ਕੰਮਾਂ ਨੂੰ ਸਹਿਜੇ ਹੀ ਨਿਪਟਾਇਆ ਜਾ ਸਕਦਾ ਹੈ। ਪਰ ਦੂਜੇ ਪਾਸੇ ਕੈਲਕੂਲੇਟਰ ਉਤੇ ਨਾਲ ਵਾਰ-ਵਾਰ ਕੀਤੇ ਜਾਣ ਵਾਲੇ ਕੰਮਾਂ ਸਮੇਂ ਵਾਰ-ਵਾਰ ਨਿਰਧਾਰਿਤ ਬਟਨ ਦਬਾਉਣੇ ਪੈਂਦੇ ਹਨ। ਮਿਸਾਲ ਵਜੋਂ ਸੰਖਿਆਵਾਂ ਦੀ ਵਾਰ-ਵਾਰ ਗੁਣਾ ਕਰਵਾਉਣ ਸਮੇਂ ਸਾਨੂੰ ਗੁਣਾ ਵਾਲੇ ਬਟਨ ਨੂੰ ਵਾਰ-ਵਾਰ ਦਬਾਉਣਾ ਪਵੇਗਾ। ਦੂਸਰੀ ਗੱਲ ਕੈਲਕੂਲੇਟਰ ਸਾਡੇ ਦੁਆਰਾ ਦਿੱਤੇ ਅੰਕੜਿਆਂ ਭੰਡਾਰ ਕਰਕੇ ਨਹੀਂ ਰੱਖ ਸਕਦਾ ਪਰ ਕੰਪਿਊਟਰ ਦੀ ਭੰਡਾਰਨ ਸਮਰੱਥਾ ਵਿਸ਼ਾਲ ਹੈ ਜਿਸ ਵਿਚ ਅੰਕੜੇ ਤਾਂ ਕਿ ਅਸੀਂ ਹਜ਼ਾਰਾਂ ਪੰਕਤੀਆਂ ਦੇ ਪ੍ਰੋਗਰਾਮ ਵੀ ਭੰਡਾਰ ਕਰਕੇ ਰੱਖ ਸਕਦੇ ਹਾਂ। ਤੀਸਰਾ ਤੇ ਸਭ ਤੋਂ ਮਹੱਤਵਪੂਰਨ ਅੰਤਰ ਇਹ ਹੈ ਕਿ ਕੈਲਕੂਲੇਟਰ ਦੇ ਸੀਮਿਤ ਬਟਨਾਂ 'ਤੇ ਅਧਾਰਿਤ ਅਸੀਂ ਗਿਣਤੀ-ਮਿਣਤੀ ਦੇ ਕੰਮ ਜਿਵੇਂ ਜੋੜ, ਘਟਾਓ, ਗੁਣਾ, ਭਾਗ ਆਦਿ ਹੀ ਕਰ ਸਕਦੇ ਹਾਂ ਪਰ ਕੰਪਿਊਟਰ ਤੇ ਇਸ ਨਾਲੋਂ ਕਿਤੇ ਵਧੇਰੇ ਕੰਮ ਕੀਤੇ ਜਾ ਸਕਦੇ ਹਨ।

### ਕੰਪਿਊਟਰ ਬਨਾਮ ਟਾਈਪਰਾਈਟਰ:

ਕਈ ਲੋਕ ਕੰਪਿਊਟਰ ਨੂੰ ਛੋਟੀ ਪ੍ਰਿੰਟਿੰਗ ਮਸ਼ੀਨ ਜਾਂ ਟਾਈਪਰਾਈਟਰ ਦਾ ਵੱਤਾ ਭਰਾ ਹੀ ਸਮਝਦੇ ਹਨ ਪਰ ਇਹ ਬਿਲਕੁਲ ਝੂਠ ਹੈ। ਟਾਈਪਰਾਈਟਰ ਉਤੇ ਇਕ ਵਾਰ ਕੋਈ ਕਾਗਜ਼ ਟਾਈਪ ਕਰਨ ਸਮੇਂ (ਹੇਠਾਂ ਕਾਰਬਨ ਪੇਪਰ ਰੱਖਕੇ) ਵੱਧ ਤੋਂ ਵੱਧ ਚਾਰ ਜਾਂ ਪੰਜ ਕਾਪੀਆਂ ਛਾਪ ਸਕਦੇ ਹਾਂ ਪਰ ਕੰਪਿਊਟਰ ਤੇ ਇਕ ਵਾਰ ਟਾਈਪ ਕੀਤੇ ਦਸਤਾਵੇਜ ਦੀਆਂ ਲੱਖਾਂ ਕਾਪੀਆਂ ਛਾਪੀਆਂ ਜਾ ਸਕਦੀਆਂ ਹਨ। ਅਸੀਂ ਕੰਪਿਊਟਰ ਉਤੇ ਟਾਈਪ ਕੀਤੇ ਦਸਤਾਵੇਜ ਨੂੰ ਸਕਰੀਨ ਉਤੇ ਪੜਕੇ ਇਸ ਵਿਚ ਸੁਧਾਰ ਵੀ ਕਰ ਸਕਦੇ ਹਾਂ। ਜ਼ਰੂਰਤ ਅਨੁਸਾਰ ਵੰਨ ਸੁਵੰਨੀ ਡਿਜਾਇਨਿੰਗ ਵੀ। ਸਭ ਤੋਂ ਮਹੱਤਵਪੂਰਨ ਗੱਲ ਇਹ ਹੈ ਕੰਪਿਊਟਰ ਉਤੇ ਟਾਈਪ ਕੀਤੇ ਦਸਤਾਵੇਜ ਨੂੰ ਅਸੀਂ ਮੈਮਰੀ ਵਿਚ ਭੰਡਾਰ ਕਰ ਸਕਦੇ ਹਾਂ। ਜਰੂਰਤ ਪੈਣ ਤੇ ਕਦੇ ਵੀ ਇਸਨੂੰ ਖੋਲ੍ਹ ਕੇ ਪੜ੍ਹਿਆ ਜਾ ਸਕਦਾ ਹੈ ਪਰ ਕੈਲਕੂਲੇਟਰ ਵਿਚ ਅਸੀਂ ਵੱਡੇ ਅੰਕੜਿਆਂ ਦੀ ਮੈਮਰੀ ਨਹੀਂ ਕਰ ਸਕਦੇ।

### ਕੰਪਿਊਟਰ ਬਨਾਮ ਰੋਬਟ:

ਰੋਬਟ ਲੋਹੇ ਪਲਾਸਟਿਕ ਅਤੇ ਵੱਖ ਵੱਖ ਧਾਤੂਆਂ ਤੋਂ ਬਣਿਆ ਮਨੁੱਖ ਵਰਗਾ ਯੰਤਰ ਹੈ। ਰੋਬਟ ਤੋਂ ਕੰਮ ਕਰਵਾਉਣ ਲਈ ਪਹਿਲਾਂ ਕੰਪਿਊਟਰ ਵਿਚ ਕੰਮ ਦੀ ਸਮੁੱਚੀ ਕਲਨਵਿਧੀ ਭਰੀ ਜਾਂਦੀ ਹੈ। ਕੰਪਿਊਟਰ ਹੀ ਰੋਬਟ ਨੂੰ ਖਾਸ ਨਿਰਦੇਸ਼ਾਂ ਦੇ ਜ਼ਰੀਏ ਨਿਯੰਤਰਣ ਕਰ ਸਕਦਾ ਹੈ।

ਕੰਪਿਊਟਰ ਅਤੇ ਰੋਬਟ ਵਿਚ ਸਭ ਤੋਂ ਵੱਡਾ ਫਰਕ ਇਹ ਹੈ ਕਿ ਰੋਬਟ ਕੰਪਿਊਟਰੀ ਨਿਰਦੇਸ਼ਾਂ ਤੋਂ ਬਿਨਾਂ ਨਿਰੇ ਮਾਡਲ ਜਾਂ ਬੁੱਤ ਦੇ ਸਮਾਨ ਹੈ। ਪਰ ਕੰਪਿਊਟਰ ਆਪਣੇ ਆਪ ਵਿਚ ਪੂਰਨ ਤੇ ਆਤਮ ਨਿਰਭਰ ਇਲੈਕਟ੍ਰੋਨਿਕਸ ਯੰਤਰ ਹੈ।

▬

## ਜਾਦੂ: ਲਕੜੀ ਦਾ ਡੰਡਾ ਗਾਇਬ ਕਰਨਾ







ਦਰਸ਼ਕਾਂ ਨੂੰ ਇਕ ਲੱਕੜੀ ਦਾ ਡੰਡਾ ਦਿਖਾਓ। ਉਸ ਨੂੰ ਸਟੇਜ ਉਪਰ ਪਏ ਮੇਜ਼ ਨਾਲ ਖੜਕਾ ਕੇ ਜਾਂ ਕਿਸੇ ਨੂੰ ਦਰਸ਼ਕਾਂ ਵਿਚੋਂ ਬੁਲਾ ਕੇ ਚੈਕ ਕਰਵਾਓ ਕਿ ਡੰਡਾ ਅਸਲੀ ਲੱਕੜ ਦਾ ਹੀ ਬਣਿਆ ਹੋਇਆ ਹੈ। ਹੁਣ ਇਕ ਅਖਬਾਰ ਲੈ ਕੇ ਉਸ ਨੂੰ ਮੋੜ ਕੇ ਕੀਪ ਨੁਮਾ ਬਣਾਓ। ਹੁਣ ਲੱਕੜ ਦਾ ਡੰਡਾ ਚੁੱਕੋ ਅਤੇ ਅਖਬਾਰ ਤੋਂ ਬਣਾਈ ਕੀਪ ਵਿਚ ਲੁਕੋ ਦਿਓ। ਲੁਕੋਣ ਤੋਂ ਬਾਅਦ ਕੋਈ ਵੀ ਚੀਜ਼ ਚੱਕ ਕੇ ਕੀਪ ਉਪਰ ਦੀ ਤਿੰਨ ਵਾਰ ਘੁਮਾਓ ਅਤੇ ਫਿਰ ਕੀਪ ਦੇ ਉਪਰ ਇਸ ਤਰ੍ਹਾਂ ਹੱਥ ਮਾਰੋ ਕਿ ਸਾਰੇ ਦਾ ਸਾਰਾ ਅਖਬਾਰ ਹੇਠਲੀ ਮੁੱਠੀ ਵਿਚ ਇਕੱਠਾ ਹੋ ਜਾਵੇ। ਲੱਕੜ ਦੇ ਡੰਡੇ ਨੂੰ ਇਸ ਤਰ੍ਹਾਂ ਗਾਇਬ ਹੋ ਜਾਣ ਤੇ ਦਰਸ਼ਕ ਹੈਰਾਨ ਹੋਣਗੇ। ਇਸੇ ਡੰਡੇ ਨੂੰ ਆਪਣੀ ਕਮੀਜ਼ ਦੇ ਹੇਠੋਂ ਜਾਂ ਦਰਸ਼ਕਾਂ ਵਿਚੋਂ ਕਿਸੇ ਨੂੰ ਬੁਲਾ ਕੇ ਉਸਦੀ ਕਮੀਜ਼ ਵਿਚੋਂ ਕੱਢ ਸਕਦੇ ਹਾਂ। ਦਰਸ਼ਕ ਹੋਰ ਵੀ ਹੈਰਾਨ ਹੋਣਗੇ।

**ਤਿਆਰੀ:** ਦੋ ਡੰਡੇ ਇਕੋ ਜਿਹੇ ਲਗਭਗ ਇਕ ਫੁੱਟ ਦੀ ਲੰਬਾਈ ਦੇ ਲਓ। ਦੋਹਾਂ ਉਪਰ ਇਕੋ ਜਿਹਾ ਕਾਗਜ਼ ਲਪੇਟ ਦਿਓ। ਕਾਗਜ਼ ਥੋੜਾ ਸਖਤ ਹੋਣਾ ਚਾਹੀਦਾ ਹੈ। ਇਕ ਤੀਸਰਾ ਨਕਲੀ ਡੰਡਾ ਤਿਆਰ ਕਰੋ। ਉਸੇ ਕਾਗਜ਼ ਨੂੰ ਇਕ ਡੰਡੇ ਉਪਰ ਲਪੇਟ ਕੇ ਉਸ ਵਿਚੋਂ ਡੰਡਾ ਖਿੱਚ ਲਓ। ਕਾਗਜ਼ ਦਾ ਇਕ ਭੁਕਣਾ ਜਿਹਾ ਡੰਡੇ ਵਰਗਾ ਤਿਆਰ ਹੋ ਜਾਵੇਗਾ। ਉਸਦੇ ਸਿਰਿਆਂ ਨੂੰ ਵੀ ਉਸੇ ਤਰ੍ਹਾਂ ਦੇ ਕਾਗਜ਼ ਨਾਲ ਬੰਦ ਕਰ ਦਿਓ। ਇਸ ਲਈ ਕਿ ਤਿੰਨੋ ਡੰਡੇ ਇਕੋ ਜਿਹੇ ਲੱਗਣ ਉਹਨਾਂ ਉਪਰ ਇਕੋ ਕਿਸਮ ਦੇ ਟੇਪ ਲਪੇਟ ਦਿਓ ਤਾਂ ਇਕ ਤਿੰਨਾਂ ਦੀ ਦਿੱਖ ਇਕੋ ਜਿਹੀ ਹੀ ਦਿੱਸੇ।

**ਪੇਸ਼ਕਾਰੀ:** ਇਕ ਅਸਲੀ ਡੰਡਾ ਆਪਣੀ ਕਮੀਜ਼ ਹੇਠਾਂ ਛੁਪਾ ਲਓ ਜਾਂ ਕਿਸੇ ਦਰਸ਼ਕ ਨੂੰ ਦੇ ਕੇ ਉਸ ਦੀ ਕਮੀਜ਼ ਹੇਠਾਂ ਛੁਪਾ ਦਿਓ। ਦਰਸ਼ਕ ਤੁਹਾਡੇ ਆਪਣੇ ਵਿਸ਼ਵਾਸ਼ ਵਾਲਾ ਹੋਣਾ ਚਾਹੀਦਾ ਹੈ। ਹੁਣ ਜੋ ਦੂਸਰਾ ਅਸਲੀ ਡੰਡਾ ਹੈ ਉਸ ਨੂੰ ਦਰਸ਼ਕਾਂ ਨੂੰ ਦਿਖਾਓ। ਉਸਦਾ ਖੜਕਾ ਕਰੋ ਅਤੇ ਕਿਸੇ ਨੂੰ ਚੈਕ ਵੀ ਕਰਵਾਇਆ ਜਾ ਸਕਦਾ ਹੈ। ਤੀਸਰਾ ਡੰਡਾ ਜੋ ਸਿਰਫ ਕਾਗਜ਼ ਦਾ ਭੂਕਣਾ ਜਿਹਾ ਤਿਆਰ ਕੀਤਾ ਹੈ ਉਸ ਨੂੰ ਆਪਣੇ ਸਮਾਨ ਜਾਂ ਅਟੈਚੀ ਵਿਚ ਛੁਪਾ ਕੇ ਰੱਖੋ। ਦਰਸ਼ਕਾਂ ਨੂੰ ਅਸਲੀ ਡੰਡਾ ਚੈਕ ਕਰਵਾ ਕੇ ਸਮਾਨ ਵਿਚ ਰੱਖ ਦਿਓ ਅਤੇ ਸਮਾਨ ਵਿਚੋਂ ਅਖਬਾਰ ਚੁੱਕ ਕੇ ਉਸ ਦੀ ਕੀਪ ਜਿਹੀ ਬਣਾ ਲਓ। ਹੁਣ ਸਮਾਨ ਵਿਚੋਂ ਡੰਡਾ ਚੁੱਕਣਾ ਹੈ। ਪਰ ਹੁਣ ਡੰਡੇ ਦੀ ਥਾਂ ਜੋ ਭੁਕਣਾ ਜਿਹਾ ਹੈ ਉਸ ਨੂੰ ਚੁੱਕੋ, ਦਰਸ਼ਕਾਂ ਨੂੰ ਦਿਖਾਓ ਤੇ ਕੀਪ ਵਿਚ ਛੁਪਾ ਲਓ। ਤੇ ਹੁਣ ਜਦੋਂ ਉਪਰੋਂ ਕੀਪ ਉਪਰ ਹੱਥ ਮਾਰੋਗੇ ਤਾਂ ਕੀਪ ਫਿੱਸ ਜਾਵੇਗੀ ਅਤੇ ਉਸ ਵਿਚ ਲਕੋਇਆ ਕਾਗਜ਼ ਦਾ ਨਕਲੀ ਡੰਡਾ ਵੀ ਫਿੱਸ ਜਾਵੇਗਾ। ਇਸ ਸਾਰੇ ਕਾਗਜ਼ ਨੂੰ ਮੁੱਠੀ ਵਿਚ ਬੰਦ ਕਰਕੇ ਦਿਖਾਓ ਅਤੇ ਆਪਣੇ ਸਾਮਾਨ ਵਿਚ ਸੁੱਟ ਦਿਓ। ਆਪਣੀ ਕਮੀਜ਼ ਹੇਠੋਂ ਪਹਿਲਾਂ ਲਕੋਇਆ ਡੰਡਾ ਕੱਢ ਕੇ ਦਿਖਾ ਦਿਓ ਜਾਂ ਜੋ ਡੰਡਾ ਦਰਸ਼ਕਾਂ ਵਿਚੋਂ ਕਿਸੇ ਨੂੰ ਪਹਿਲਾਂ ਦਿੱਤਾ ਹੈ ਤਾਂ ਉਸ ਨੂੰ ਸਟੇਜ ਤੇ ਬੁਲਾਓ ਤੇ ਡੰਡਾ ਉਸਦੀ ਕਮੀਜ਼ ਵਿਚੋਂ ਕੱਢ ਕੇ ਦਿਖਾਇਆ ਜਾ ਸਕਦਾ ਹੈ। ਇਸਨੂੰ ਆਪਣੀ ਕਲਾ ਨਾਲ ਹੋਰ ਵੀ ਵਧੇਰੇ ਰੌਚਕ ਬਣਾਇਆ ਜਾ ਸਕਦਾ ਹੈ।

**ਸਾਵਧਾਨੀ:** ਤਿੰਨੋ ਡੰਡਿਆਂ ਦੀ ਬਾਹਰੀ ਦਿੱਖ ਇਕੋ ਜਿਹੀ ਹੋਣੀ ਬਹੁਤ ਜ਼ਰੂਰੀ ਹੈ।

...ਮਾ: ਰਾਜਿੰਦਰ ਭਦੌੜ



ਤਰਕਸ਼ੀਲ ਲਹਿਰ ਦੇ ਵਧਦੇ ਕਦਮ:

## ਕੁਰੂਕਸ਼ੇਤਰ ਦਾ ਮਾਨਵਤਾਵਾਦੀ ਸੰਮੇਲਨ

ਤਰਕਸ਼ੀਲ ਸੁਸਾਇਟੀ ਹਰਿਆਣਾ ਦੇ ਸੱਦੇ ਤੇ 10-11 ਨਵੰਬਰ ਨੂੰ ਸਮੁੱਚੇ ਦੇਸ਼ ਦੀਆਂ ਮਾਨਵਵਾਦੀ ਸੰਸਥਾਵਾਂ ਦਾ ਸੰਮੇਲਨ ਜਾਟ ਧਰਮਸ਼ਾਲਾ, ਕੁਰੁਕਸ਼ੇਤਰ ਵਿਖੇ ਹੋਇਆ ਜਿਸ ਵਿਚ ਦੇਸ਼ ਭਰ ਦੀਆਂ 15 ਸੰਸਥਾਵਾਂ ਨੇ ਸ਼ਮੂਲੀਅਤ ਕੀਤੀ। ਜਿਨ੍ਹਾਂ ਵਿਚ ਤਰਕਸ਼ੀਲ ਸੁਸਾਇਟੀ ਪੰਜਾਬ(ਰਜਿ.), ਹਰਿਆਣਾ, ਰਾਜਸਥਾਨ, ਹਿਮਾਚਲ, ਅਰਜਕ ਸੰਘ ਬਿਹਾਰ, ਝਾਰਖੰਡ, ਉਤਰ ਪ੍ਰਦੇਸ਼, ਵਿਵੇਕਸ਼ੀਲ ਸਮਾਜ ਬਿਹਾਰ ਤੇ ਮਾਨਵਤਾਵਾਦੀ ਕੁਰੁਕਸ਼ੇਤਰ ਆਦਿ ਪ੍ਰਮੁੱਖ ਸਨ। ਸੰਮੇਲਨ ਦੇ ਆਰੰਭ ਵਿਚ ਮਾ.ਕੁਲਵੰਤ ਸਿੰਘ ਸੰਪਾਦਕ 'ਤਰਕਜਯੋਤੀ' ਨੇ ਆਪਣੇ ਵਿਚਾਰ ਪੇਸ਼ ਕਰਦਿਆਂ ਆਖਿਆ ਕਿ ਵਿਗਿਆਨ ਨੂੰ ਹਮੇਸ਼ਾ ਮੂਲਵਾਦੀਆਂ ਦੀ ਚੁਣੌਤੀ ਰਹੀ ਹੈ। ਸਮੇਂ ਦੀ ਚੁਣੌਤੀ ਅੰਧਵਿਸ਼ਵਾਸ਼ ਫੈਲਾਉਣ ਵਾਲੀ ਵਿਵਸਥਾ ਨੂੰ ਬਦਲਣ ਵਿਚ ਹੈ। ਭਾਵੇਂ ਭਾਰਤ ਨੂੰ ਦੁਨੀਆਂ ਦਾ ਸਭ ਤੋਂ ਵੱਡਾ ਲੋਕਤੰਤਰ ਮੰਨਿਆ ਜਾਂਦਾ ਹੈ ਪਰ ਇੱਥੇ ਸਾਮੰਤਵਾਦੀ ਵਿਵਸਥਾ ਜਿਉਂ ਦੀ ਤਿਉਂ ਕਾਇਮ ਹੈ। ਦੁਲੀਨਾ ਪਿੰਡ ਵਿਖੇ ਪੰਜ ਦਲਿਤਾਂ ਨੂੰ ਮੂਲਵਾਦੀਆਂ ਨੇ ਦਿਨ ਦਿਹਾੜੇ ਮਾਰ ਦਿੱਤਾ ਪਰ ਹਰਿਆਣਾ ਸਰਕਾਰ ਨੇ ਕੁਝ ਨਹੀਂ ਕੀਤਾ। ਵਿਗਿਆਨ ਨੂੰ ਲੋਕ ਹਿਤ ਵਿਚ ਵਰਤਣ ਦੀ ਬਜਾਏ ਲੋਕਾਂ ਨੂੰ ਗੁੰਮਰਾਹ ਕਰਨ ਲਈ ਵਰਤਿਆ ਜਾ ਰਿਹਾ ਹੈ, ਸਰਕਾਰੀ ਪ੍ਰਸਾਰ ਮਾਧਿਅਮ ਇਸਦੀ ਪ੍ਰਤੱਖ ਉਦਾਹਰਣ ਹਨ। ਇਸ ਲਈ ਮਾਨਵਵਾਦੀ ਸੰਸਥਾਵਾਂ ਨੂੰ ਇਕ ਪਲੇਟਫਾਰਮ ਤੇ ਇਕੱਠੇ ਹੋਣ ਦੀ ਜ਼ਰੂਰਤ ਹੈ। ਝਾਰਖੰਡ ਅਰਜਕ ਸੰਘ ਦੇ ਆਗੂ ਪਰਮਾਨੰਦ ਪ੍ਰਸਾਦ ਸਿੰਘ ਨੇ ਸੰਮੇਲਨ ਨੂੰ ਸੰਬੋਧਨ ਕਰਦਿਆਂ ਆਖਿਆ ਕਿ ਅਜੋਕਾ ਪ੍ਰਬੰਧ ਅਸਮਾਨਤਾ ਤੇ ਆਧਾਰਿਤ ਹੈ। ਬ੍ਰਾਹਮਣਵਾਦੀ ਵਿਚਾਰਧਾਰਾ ਦਾ ਗਲਬਾ ਹੈ। ਇਹ ਸੰਸਕ੍ਰਿਤੀ ਕਿਰਤ-ਵਿਰੋਧੀ ਹੈ। ਸੰਸਕ੍ਰਿਤੀ ਜੀਵਨਸ਼ੈਲੀ ਦਾ ਨਾਮ ਹੈ। ਇਸ ਵਿਚ ਆਚਾਰ ਤੇ ਵਿਹਾਰ ਵੀ ਆਉਂਦੇ ਹਨ। ਸਾਨੂੰ ਸੰਸਕਾਰ ਤੇ ਤਿਉਹਾਰ ਬਦਲ ਕੇ ਬ੍ਰਾਹਮਣਵਾਦੀ ਸੰਸਕ੍ਰਿਤੀ ਨੂੰ ਬਦਲਣ ਦੀ ਲੋੜ ਹੈ। ਸ਼ਾਸ਼ਕ ਵਰਗ ਕਿਰਤੀ ਲੋਕਾਂ ਨੂੰ ਸਿੱਖਿਆ ਤੋਂ ਵੰਚਿਤ ਕਰਨਾ ਚਾਹੁੰਦਾ ਹੈ ਇਸ ਲਈ ਦੇਸ਼ ਭਰ ਵਿਚ ਸਿੱਖਿਆ ਨੂੰ ਆਮ ਲੋਕਾਂ ਦੀ ਪਹੁੰਚ ਤੋਂ ਬਾਹਰ ਕਰਨ ਲਈ ਲੋਕ-ਵਿਰੋਧੀ ਨੀਤੀਆਂ ਲਾਗੂ ਕੀਤੀਆਂ ਜਾ ਰਹੀਆਂ ਹਨ ਜਦਕਿ ਭਾਰਤੀ ਸੰਵਿਧਾਨ ਮੁਫਤ ਤੇ ਲਾਜ਼ਮੀ ਸਿੱਖਿਆ ਦੀ ਵਿਵਸਥਾ ਕਰਦਾ ਹੈ। ਦੇਸ਼ ਭਰ ਵਿਚ ਮੂਲਵਾਦੀਆਂ ਦਾ ਨੰਗਾ-ਚਿੱਟਾ ਨਾਚ ਹੋ ਰਿਹਾ ਹੈ। ਗੁਜਰਾਤ ਇਸਦੀ ਉਦਾਹਰਣ ਹੈ। ਦੇਸ਼ ਦੇ ਲੋਕਤੰਤਰ ਨੂੰ ਖਤਰਾ ਬਣਿਆ ਹੋਇਆ ਹੈ। ਸਿਆਸਤ ਵਿਚ ਗੁੰਡਾਗਰਦੀ ਦਾ ਪ੍ਰਭਾਵ ਵਧ ਰਿਹਾ ਹੈ। ਸਰਕਾਰਾਂ ਦੀਆਂ ਗਲਤ ਨੀਤੀਆਂ ਸਦਕਾ ਬੇਰੁਜ਼ਗਾਰੀ ਦਿਨੋ ਦਿਨ ਵਧ ਰਹੀ ਹੈ। ਇਸ ਲਈ ਸਰਕਾਰ ਨੂੰ ਘਰੇਲੂ ਉਦਯੋਗ ਲਗਾਉਣ, ਖੇਤੀ ਕਾਰਜਾਂ ਵਿਚ ਰਾਹਤ ਦੇਣ ਤੇ ਜੰਗਲ ਦੀ 14,000 ਏਕੜ ਜ਼ਮੀਨ ਲੋਕਾਂ ਨੂੰ ਵੰਡਣ ਦੀ ਲੋੜ ਹੈ ਜਿਸ ਨਾਲ 30 ਕਰੋੜ ਲੋਕਾਂ ਨੂੰ ਰੁਜ਼ਗਾਰ ਮਿਲ ਸਕਦਾ ਹੈ। ਸਮੇਂ ਦੀ ਮੰਗ ਹੈ ਕਿ ਅਸੀਂ ਬਰਾਬਰੀ ਦਾ ਸਮਾਜ ਬਣਾਉਣ ਲਈ ਯਤਨ ਤੇਜ਼ ਕਰੀਏ। ਇਸ ਉਦੇਸ਼ ਦੀ ਪੂਰਤੀ ਲਈ ਸ਼ਹੀਦ ਭਗਤ ਸਿੰਘ ਦੇ ਕ੍ਰਾਂਤੀਕਾਰੀ ਵਿਚਾਰਾਂ ਨੂੰ ਘਰ ਘਰ ਪਹੁੰਚਾਉਣ ਦੀ ਲੋੜ ਹੈ। ਤਰਕਸ਼ੀਲ ਸੁਸਾਇਟੀ ਪੰਜਾਬ(ਰਜਿ.) ਦੇ ਸੂਬਾ ਜਨਰਲ ਸਕੱਤਰ ਭੂਰਾ ਸਿੰਘ ਮਹਿਮਾ ਸਰਜਾ ਨੇ ਸੁਸਾਇਟੀ ਬਾਰੇ ਮੁਢਲੀ ਜਾਣਕਾਰੀ ਦਿੰਦਿਆਂ ਸਰਗਰਮੀਆਂ ਦਾ ਸੰਖੇਪ ਵੇਰਵਾ ਦਿੱਤਾ। ਉਹਨਾਂ ਦਰਪੇਸ਼ ਚੁਣੌਤੀਆਂ ਦਾ ਜ਼ਿਕਰ ਕਰਦਿਆਂ ਆਖਿਆ ਕਿ ਅਸੀਂ ਇਤਿਹਾਸ ਨੂੰ ਭੁੱਲ ਗਏ ਹਾਂ। ਸ਼ਾਸ਼ਕ ਵਰਗ ਵੱਲੋਂ ਇਤਿਹਾਸ ਨੂੰ ਤੋੜ-ਮਰੋੜ ਕੇ ਪੇਸ਼ ਕੀਤਾ ਜਾ ਰਿਹਾ ਹੈ। ਅਜੋਕੇ ਸਮੇਂ 'ਚ ਵਿਗਿਆਨ, ਮਨੋਵਿਗਿਆਨ ਦੀ ਥਾਂ ਧਰਮ ਦੀ ਪੁਨਰ-ਸੁਰਜੀਤੀ ਲਈ ਕੋਸ਼ਿਸ਼ਾਂ ਹੋ ਰਹੀਆਂ ਹਨ। ਸਮਾਜ ਤੇ ਸਭਿਆਚਾਰ ਲਈ ਗੰਭੀਰ ਖਤਰੇ ਦਰਪੇਸ਼ ਹਨ ਜਿਸ ਲਈ ਵਿਗਿਆਨਕ ਦ੍ਰਿਸ਼ਟੀਕੋਣ ਦਾ ਪਸਾਰ ਸਮੇਂ ਦੀ ਅਹਿਮ ਲੋੜ ਹੈ। ਇਸ ਉਦੇਸ਼ ਦੀ ਪੂਰਤੀ ਲਈ ਸਾਰੇ ਮਾਨਵਤਾ-ਪੱਖੀਆਂ ਨੂੰ ਸੁਹਿਰਦ ਯਤਨ ਜੁਟਾਉਣ ਦੀ ਲੋੜ ਹੈ। ਅਰਜਕ ਸੰਘ ਦੇ ਰਾਸ਼ਟਰੀ ਸੰਯੋਜਕ ਸ੍ਰੀ ਰਘੁਨਾਥ ਸਿੰਘ ਨੇ ਆਪਣੀ ਭਾਵਪੂਰਤ ਤਕਰੀਰ ਰਾਹੀਂ ਮਹੱਤਵਪੂਰਨ ਮੁੱਦੇ ਉਠਾਏ। ਉਨ੍ਹਾਂ ਆਖਿਆ ਕਿ ਸਾਨੂੰ ਕੋਈ ਗੱਲ ਇਸ ਲਈ ਨਹੀਂ ਮੰਨਣੀ ਚਾਹੀਦੀ ਕਿ ਉਹ ਕਿਸੇ ਧਾਰਮਿਕ ਗ੍ਰੰਥ ਵਿਚ ਲਿਖੀ ਹੈ ਜਾਂ ਜ਼ਿਆਦਾਤਰ ਲੋਕ ਉਸਨੂੰ ਮੰਨਦੇ ਹਨ ਬਲਕਿ ਤਰਕ ਦੀ ਕਸੌਟੀ ਤੇ ਪੂਰਾ ਉਤਰਨ ਕਰਕੇ ਹੀ ਮੰਨਣੀ ਚਾਹੀਦੀ ਹੈ। ਕਿਸਮਤਵਾਦੀ ਫਲਸਫਾ ਬ੍ਰਾਹਮਣਵਾਦ ਦੀ ਦੇਣ ਹੈ ਜਿਸਨੇ ਲੋਕਾਂ ਨੂੰ ਪੁਨਰ-ਜਨਮ, ਸਵਰਗ-ਨਰਕ ਤੇ ਕਰਮਾਂ ਦੇ ਚੱਕਰਵਿਊ ਵਿਚ ਫਸਾਇਆ ਹੋਇਆ ਹੈ। ਇਸ ਲਈ ਦਾਨ-ਪੁੰਨ ਕਰਕੇ ਪੂਜਾ-ਪਾਠ ਨਾਲ ਦੇਵੀ ਦੇਵਤਿਆਂ ਨੂੰ ਖੁਸ਼ ਕਰਨ 'ਚ ਜੁਟੇ ਲਾਈਲੱਗ ਲੋਕਾਂ ਨੂੰ ਜੋ ਹੁੰਦਾ ਨਹੀਂ ਉਸਦਾ ਫਿਕਰ ਹੈ ਪਰ ਜੋ ਕੁਛ ਹੋ ਰਿਹਾ ਹੈ ਉਸਦੀ ਪਰਵਾਹ ਨਹੀਂ। ਇਹੋ ਫਲਸਫਾ ਮੁਸ਼ਕਲਾਂ ਦੀ ਜੜ੍ਹ ਹੈ। ਉਹਨਾਂ ਵਰਨ-ਵਿਵਸਥਾ ਤੇ ਤਿੱਖਾ ਵਿਅੰਗ ਕਰਦਿਆਂ ਆਖਿਆ ਕਿ ਜਿਹੜਾ ਮੰਗ ਕੇ ਖਾਵੇ ਉਹ ਉਚੀ ਜਾਤ, ਜਿਹੜਾ ਲੁੱਟ ਕੇ ਖਾਵੇ ਉਹ ਦੋ ਨੰਬਰ ਦੀ ਜਾਤ, ਜਿਹੜਾ ਠੱਗੀ ਮਾਰ ਕੇ ਖਾਵੇ ਤਿੰਨ ਨੰਬਰ ਦੀ ਜਾਤ ਤੇ ਜਿਹੜਾ ਕਿਰਤ ਕਰਕੇ ਖਾਵੇ ਉਸਨੂੰ ਨੀਚ ਜਾਤ ਮੰਨਿਆ ਜਾਂਦਾ ਹੈ। ਇਹ ਕਿਰਤ ਦਾ ਅਪਮਾਨ ਹੈ। ਤਰਕਸ਼ੀਲ ਸੁਸਾਇਟੀ ਹਰਿਆਣਾ ਦੇ ਪ੍ਰਧਾਨ ਸ੍ਰੀ ਰਾਜਾ ਰਾਮ ਹੰਢਿਆਇਆ ਨੇ ਸੰਮੇਲਨ ਨੂੰ ਸੰਬੋਧਨ ਕਰਦਿਆਂ ਆਖਿਆ ਕਿ ਮਾਨਵਤਾ ਸਭ ਤੋਂ ਉਤਮ ਧਰਮ ਹੈ। ਇਹੋ ਸਾਡਾ

ਧਰਮ ਹੈ ਤੇ ਮਾਨਵਤਾਪੱਖੀ ਸਮਾਜ ਸਥਾਪਤ ਕਰਨਾ ਸਾਡਾ ਉਦੇਸ਼। ਮੂਲਵਾਦ ਸਾਡੇ ਲਈ ਇਕ ਗੰਭੀਰ ਚੁਣੌਤੀ ਹੈ। ਇਸ ਲਈ ਚੁਣੌਤੀ ਨਾਲ ਨਜਿੱਠਣ ਲਈ ਮਾਨਵਵਾਦੀਆਂ ਦਾ ਇੱਕਮੁੱਠ ਹੋਣਾ ਜ਼ਰੂਰੀ ਹੈ। ਮਾਨਵਤਾ ਦੇ ਭਲੇ ਲਈ ਕਿਸਮਤਵਾਦੀ ਫਲਸਫੇ ਨੂੰ ਰੱਦ ਕਰਕੇ ਵਿਗਿਆਨਕ ਵਿਚਾਰਾਂ ਦੇ ਪਸਾਰ ਦੀ ਲੋੜ ਹੈ। ਤਰਕਸ਼ੀਲ ਸੁਸਾਇਟੀ ਹਿਮਾਚਲ ਦੇ ਆਗੂ ਰਮੇਸ਼ ਕੁਮਾਰ ਕੁੱਲੂ ਨੇ ਆਪਣੇ ਵਿਚਾਰ ਪੇਸ਼ ਕਰਦਿਆਂ ਆਖਿਆ ਕਿ ਅਜੋਕਾ ਸਮਾਜ ਅਨੇਕਾਂ ਸਮੱਸਿਆਵਾਂ ਦਾ ਸ਼ਿਕਾਰ ਹੈ। ਅਗਿਆਨਤਾ, ਧਰਮ ਦਾ ਡਰ, ਰਾਜਨੀਤਿਕ ਅਪਰਾਧੀਕਰਨ, ਫਿਰਕਾਪ੍ਰਸਤੀ, ਜਾਤ-ਪਾਤ ਆਦਿ ਅਲਾਮਤਾਂ ਮਨੁੱਖਤਾ ਨੂੰ ਕੁਰਾਹੇ ਤੋਰ ਰਹੀਆਂ ਹਨ। ਸਰਿਤਾ ਮੁਕਤਾ ਪ੍ਰਕਾਸ਼ਨ, ਦਿੱਲੀ ਪ੍ਰੈਸ ਤੋਂ ਆਏ ਰਮੇਸ਼ ਕੁਮਾਰ ਨੇ ਆਖਿਆ ਕਿ ਅਸੀਂ ਸਮਾਜਿਕ ਵਿਕਾਸ ਲਈ ਕੰਮ ਕਰਦੇ ਹਾਂ। ਚੰਗੀਆਂ ਕਦਰਾਂ-ਕੀਮਤਾਂ ਦੀ ਸਥਾਪਨਾ ਤੇ ਵਿਗਿਆਨਕ ਪਹੁੰਚ ਦਾ ਪਾਸਾਰ ਸਾਡਾ ਉਦੇਸ਼ ਹੈ। ਅਸੀਂ ਮਾਨਵਾਵਦੀਆਂ ਦੇ ਨਾਲ ਹਾਂ। ਵਿਵੇਕਸ਼ੀਲ ਸਮਾਜ, ਬਿਹਾਰ ਦੇ ਬੁਲਾਰੇ ਬ੍ਰਿਜ ਭੂਸ਼ਨ ਨੇ ਆਖਿਆ ਕਿ ਅੱਜ ਅਜਿਹੀ ਵਿਵਸਥਾ ਦੀ ਲੋੜ ਹੈ ਕਿ ਮਨੁੱਖ ਦੂਸਰੇ ਦਾ ਗੁਲਾਮ ਨਾ ਹੋਵੇ। ਮਾਨਵ ਦੀ ਵਿਵੇਕਸ਼ੀਲਤਾ ਮਾਨਵ ਦੇ ਹਿਤ ਵਿਚ ਹੋਵੇ। ਇਸ ਲਈ ਸਮਤਾ ਤੇ ਆਧਾਰਿਤ ਸਮਾਜ ਸਿਰਜਣ ਵੱਲ ਵਧਣਾ ਚਾਹੀਦਾ ਹੈ। ਤਰਕਸ਼ੀਲ ਸੁਸਾਇਟੀ, ਰਾਜਸਥਾਨ ਦੇ ਆਗੂ ਬਲਵਿੰਦਰ ਸਿੰਘ ਨੇ ਆਪਸੀ ਤਾਲਮੇਲ ਵਧਾਉਣ ਤੇ ਸਾਂਝੀਆਂ ਸਰਗਰਮੀਆਂ ਕਰਨ ਦੀ ਲੋੜ ਤੇ ਜ਼ੋਰ ਦਿੱਤਾ। ਹਰਿਆਣਾ ਸੁਸਾਇਟੀ ਦੇ ਵਿਤ ਸਕੱਤਰ ਗੁਰਮੀਤ ਸਿੰਘ ਨੇ ਆਖਿਆ ਕਿ ਅਸੀਂ ਮਨੁੱਖ ਨੂੰ ਭਗਵਾਨ ਨਾਲ ਨਹੀਂ, ਮਨੁੱਖ ਨਾਲ ਜੋੜਨਾ ਹੈ। ਸੰਮੇਲਨ ਨੂੰ ਅਰਜਕ ਸੰਘ ਬਿਹਾਰ ਦੇ ਲਛਮਣ ਸਿੰਘ,ਸਵਾਮੀ ਮਾਨਵਤਾਵਾਦੀ, ਗੌਤਮ ਗੁਪਤਾ ਸ਼ੋਸ਼ਲਿਸਟ, ਪੁਸ਼ਪਾ ਯਮਨਾਨਗਰ ਤੇ ਸੁਤੰਤਰਤਾ ਸੈਨਾਨੀ ਰਾਮ ਅਵਤਾਰ ਸਿੰਘ ਨੇ ਸੰਬੋਧਨ ਕੀਤਾ। ਸੰਮੇਲਨ ਵਿਚ ਲਗਭਗ 150 ਡੈਲੀਗੇਟ, ਦਰਸ਼ਕਾਂ ਨੇ ਭਾਗ ਲਿਆ। ਤਰਕਸ਼ੀਲ ਸੁਸਾਇਟੀ ਹਰਿਆਣਾ ਦਾ ਇਹ ਉਦਮ ਸਫਲ ਤੇ ਯਾਦਗਾਰੀ ਰਿਹਾ।

ਸੰਮੇਲਨ ਉਪਰੰਤ ਮਾਨਵਵਾਦੀ ਜਥੇਬੰਦੀਆਂ ਦੀ ਅਹਿਮ ਮੀਟਿੰਗ ਵਿਚ ***ਮਾਨਵਤਾਵਾਦੀ ਏਕਤਾ ਮੰਚ, ਭਾਰਤ*** ਦੀ ਸਥਾਪਨਾ ਕੀਤੀ ਗਈ। ਸਰਵਸੰਮਤੀ ਨਾਲ ਅਰਜਕ ਸੰਘ ਭਾਰਤ ਦੇ ਸ੍ਰੀ ਪਰਮਾਨੰਦ ਪ੍ਰਸਾਦ ਸਿੰਘ ਤੇ ਤਰਕਸ਼ੀਲ ਸੁਸਾਇਟੀ ਹਰਿਆਣਾ ਦੇ ਮਾ.ਬਲਵੰਤ ਨੂੰ ਕਨਵੀਨਰ ਅਤੇ ਭੂਰਾ ਸਿੰਘ, ਬਿਰਜ ਜਗਤ ਭੂਸ਼ਨ, ਲਕਸ਼ਮਣ ਸਿੰਘ, ਮਹਿੰਦਪਾਲ, ਡਾ.ਦਿਨੇਸ਼, ਬਲਜਿੰਦਰ ਸਿੰਘ, ਰਘੁਨਾਥ ਸਿੰਘ ਨੂੰ ਐਗਜੈਕਟਿਵ ਕਮੇਟੀ ਮੈਂਬਰ ਲਿਆ ਗਿਆ। ਮੰਚ ਦੀ ਅਗਲੀ ਮੀਟਿੰਗ ਅਪ੍ਰੈਲ ਵਿਚ ਉਤਰਪ੍ਰਦੇਸ਼ ਵਿਚ ਕਰਨ ਤੇ ਰਾਸ਼ਟਰ ਪੱਧਰ ਤੇ ਮਾਨਵਵਾਦੀ ਸੰਸਥਾਵਾਂ ਨਾਲ ਸੰਪਰਕ ਕਰਕੇ ਇਸਦਾ ਘੇਰਾ ਵਿਸ਼ਾਲ ਕਰਨ ਦਾ ਫੈਸਲਾ ਕੀਤਾ ਗਿਆ।

**ਰਿਪੋਰਟ : ਰਾਮ ਸਵਰਨ**

**ਲਾਈਫ ਮੈਂਬਰਸ਼ਿੱਪ :**

687. ਮਲਕੀਤ ਸਿੰਘ, ਪਿੰਡ ਤੇ ਡਾਕ ਸੁਹਾਣਾ, ਜ਼ਿਲਾ ਰੋਪੜ
688. ਦਰਸ਼ਨ ਸਿੰਘ ਪੁੱਤਰ ਸ੍ਰੀ ਨਰੈਣ ਸਿੰਘ, ਪਿੰਡ ਚੱਕ ਸਿੰਘ ਪੁਰਾ, ਡਾਕ ਧਰਮਕੋਟ, ਜ਼ਿਲਾ ਮੋਗਾ
689. ਤਰਲੋਚਨ ਸਿੰਘ ਪੁੱਤਰ ਸ੍ਰੀ ਗੁਰਭਾਗ ਸਿੰਘ, ਪਿੰਡ ਚਾਂਬ, ਡਾਕ ਧਰਮਕੋਟ, ਜ਼ਿਲਾ ਮੋਗਾ
690. ਦੇਵਿੰਦਰ ਸਿੰਘ, ਅਡੀਸ਼ਨਲ ਐਸ.ਡੀ.ਓ., ਨੇੜੇ ਗੁਰਦੁਆਰਾ ਅਕਾਲਗੜ੍ਹ, ਪਿੰਡ ਤੇ ਡਾਕ ਸੁਨਾਮ, ਜ਼ਿਲਾ ਸੰਗਰੂਰ
691. ਬਲਦੇਵ ਸਿੰਘ ਬਰਾੜ ਪੁੱਤਰ ਸ੍ਰੀ ਸੁਦਾਗਰ ਸਿੰਘ, ਸਾਬਕਾ ਸਰਪੰਚ, ਪਿੰਡ ਜੰਡਵਾਲਾ, ਡਾਕ ਫਿਰੋਜ਼ਪੁਰ
692. ਰੂਪ ਸਿੰਘ ਪੁੱਤਰ ਸ੍ਰੀ ਮੁਕੰਦ ਸਿੰਘ, ਪਿੰਡ ਤੇ ਡਾਕ ਧੂੜਕੋਟ, ਜ਼ਿਲਾ ਫਰੀਦਕੋਟ
693. ਦਰਸ਼ਨ ਸਿੰਘ ਪੁੱਤਰ ਨੰਦਨ ਸਿੰਘ, ਪਿੰਡ ਰੋਡੇ ਖੁਰਦ, ਡਾਕ. ਗੁਰੂ ਤੇਗ ਬਹਾਦਰ ਗੜ੍ਹ, ਜ਼ਿਲਾ ਮੋਗਾ
694. ਜਗਤਾਰ ਸਿੰਘ ਗੋਨੇਆਣਾ
695. ਗੁਰਜੀਤ ਸਿੰਘ ਪੁੱਤਰ ਸ੍ਰੀ ਹਰਵਿੰਦਰ ਸਿੰਘ ਪਿੰਡ ਤੇ ਡਾ. ਮੂਲੇਵਾਲ ਖੈਹਿਰਾ, ਤਹਿ: ਸ਼ਾਹਕੋਟ ਜਿਲਾ ਜਲੰਧਰ

---

Foreign Life Membership:
SINGH JASWINDER
VIA DALL ORA-23
46040 MONZAMBANO
MANTOVA ITLAY

**ਸੁਸਾਇਟੀ ਸਹਾਇਤਾ:**

| | | |
|---|---|---|
| 1. | ਗੁਰਪ੍ਰੀਤ ਸਿੰਘ ਪੁੱਤਰ ਸ੍ਰੀ ਜਗਰੂਪ ਸਿੰਘ, ਸਹਿਣਾ (ਵਿਆਹ ਦੀ ਖੁਸ਼ੀ 'ਚ) | 200.00 |
| 2. | ਮਾ.ਹਰਮੰਦਰ ਸਿੰਘ, ਕੋਟਲਾ ਰਾਇਕਾ (ਲੜਕੇ ਦੀ ਖੁਸ਼ੀ 'ਚ) | 100.00 |
| 3. | ਰਜਿੰਦਰ ਕੁਮਾਰ ਗਰਗ, ਸਮਾਣਾ (ਮਾਤਾ ਕਰਿਸ਼ਨਾ ਦੇਵੀ ਦੀ ਯਾਦ 'ਚ) | 500.00 |
| 4. | ਅਸ਼ੋਕ ਕੁਮਾਰ, ਪਿੰਡ ਦੀਪ ਸਿੰਘ ਵਾਲਾ (ਬੇਟੀ ਮਨਦੀਪ ਗੱਖੜ ਦੇ ਜਨਮ 'ਤੇ) | 200.00 |
| 5. | ਸ੍ਰੀ ਬਨਵਾਰੀ ਲਾਲ ਮਲੇਠੀਆ, ਹਨੂੰਮਾਨਗੜ੍ਹ ਬੇਟੇ ਦੀ ਸ਼ਾਦੀ ਤੇ | 150.00 |
| 6. | ਸ੍ਰੀ ਗਨਪਤ ਰਾਮ ਅਬੋਹਰ ਬੇਟੀ ਸਨੀਤਾ ਦੀ ਸ਼ਾਦੀ ਤੇ | 250 |
| 7. | ਜਗਤਾਰ ਸਿੰਘ ਗੋਨੇਆਣਾ ਆਪਣੇ ਭਰਾ ਸੁਖਜੱਟ ਸਿੰਘ ਦੀ ਯਾਦ ਵਿੱਚ | 300.00 |



# ਸਰਗਰਮੀਆਂ :

**ਇਕਾਈ ਸਾਹਨੇਵਾਲ :** ਇਸ ਇਕਾਈ ਵੱਲੋਂ ਸਰਕਾਰੀ ਪ੍ਰਾਇਮਰੀ ਸਕੂਲ ਨੱਥੂ ਭੈਣੀ ਵਿਚ ਤਰਕਸ਼ੀਲ ਪ੍ਰੋਗਰਾਮ ਪੇਸ਼ ਕੀਤਾ ਗਿਆ । ਸ਼ੁਰੂਆਤ ਬੱਚਿਆਂ ਵੱਲੋਂ ਅਗਾਂਹਵਧੂ ਗੀਤਾ ਗਾ ਕੇ ਕੀਤੀ ਗਈ । ਸਟੇਜ ਸਕੱਤਰ ਗੁਰਬਚਨ ਸਿੰਘ ਅਤੇ ਜਾਦੂ ਦੇ ਟਰਿੱਕ ਲੁਧਿਆਣਾ ਜੋਨ ਦੇ ਸਕੱਤਰ ਦਲਬੀਰ ਕਟਾਣੀ ਅਤੇ ਇਕਾਈ ਪ੍ਰਧਾਨ ਰੁਪਿੰਦਰਪਾਲ ਸਿੰਘ ਨੇ ਕੀਤੇ । ਲੋਕਾਂ ਨੂੰ ਵਹਿਮਾਂ-ਭਰਮਾਂ, ਅੰਧਵਿਸ਼ਵਾਸ਼ਾਂ, ਜੋਤਸ਼ੀਆਂ, ਤਾਂਤਰਿਕਾਂ ਅਤੇ ਅਖੌਤੀ ਸਾਧਾਂ-ਸੰਤਾਂ ਦੇ ਚੱਕਰਵਿਊ ਵਿਚੋਂ ਨਿਕਲ ਕੇ ਆਪਣੀ ਜ਼ਿੰਦਗੀ ਨੂੰ ਤਰਕਸ਼ੀਲ ਢੰਗ ਨਾਲ ਬਤੀਤ ਕਰਨ ਲਈ ਪ੍ਰੇਰਿਤ ਕੀਤਾ ਗਿਆ । ਤਰਕਸ਼ੀਲ ਸਾਹਿਤ ਦੀ ਸਟਾਲ ਰੁਪਿੰਦਰ ਰਮਨ ਧਰੌੜ ਨੇ ਤਨਦੇਹੀ ਨਾਲ ਨਿਭਾਈ । ਲੋਕਾਂ ਅਤੇ ਬੱਚਿਆਂ ਨੇ ਤਰਕਸ਼ੀਲ ਸਾਹਿਤ ਵਿਚ ਭਰਪੂਰ ਦਿਲਚੱਸਪੀ ਦਿਖਾਈ। ਤਰਕਸ਼ੀਲ ਸਾਹਿਤ ਦੀ ਬੇਮਿਸਾਲ ਵਿਕਰੀ ਹੋਈ। ਪਿੰਡ ਦੇ ਪਤਵੰਤੇ ਸੱਜਣਾਂ ਨੇ ਤਰਕਸ਼ੀਲ ਸੁਸਾਇਟੀ ਅਤੇ ਤਰਕਸ਼ੀਲ ਪ੍ਰੋਗਰਾਮ ਦੀ ਭਰਭੂਰ ਸ਼ਲਾਘਾ ਕੀਤੀ । ਇਸ ਪ੍ਰੋਗਰਾਮ ਵਿਚ ਭੈਣੀ ਕੀਮਾ ਅਤੇ ਭੈਣੀ ਸਾਲੂ ਦੇ ਬੱਚਿਆਂ ਅਤੇ ਲੋਕਾਂ ਨੇ ਵੀ ਸ਼ਮੂਲੀਅਤ ਕੀਤੀ ।

**ਰੁਪਿੰਦਰਪਾਲ ਸਿੰਘ, ਸਾਹਨੇਵਾਲ**

**ਇਕਾਈ ਲੁਧਿਆਣਾ :**

ਇਸ ਇਕਾਈ ਵੱਲੋਂ ਸਿੱਖ ਧਰਮ ਦੇ ਪ੍ਰਚਾਰਕਾਂ ਦੀ ਟਰੇਨਿੰਗ ਲਈ ਬਣੇ ਗੁਰਮਤ ਗਿਆਨ ਮਿਸ਼ਨਰੀ ਕਾਲਜ ਜਵੱਦੀ ਵਿਖੇ ਤਰਕਸ਼ੀਲ ਦੇ ਪ੍ਰਚਾਰ ਹਿਤ ਪ੍ਰੋਗਰਾਮ ਦਿੱਤਾ ਗਿਆ ਜਿਸ ਵਿਚ ਤਰਕਸ਼ੀਲ ਆਗੂ ਜਸਵੰਤ ਜ਼ੀਰਖ ਅਤੇ ਯੂਨਿਟ ਖਜ਼ਾਨਚੀ ਗੁਰਮੇਲ ਸਿੰਘ ਵੱਲੋਂ ਜਾਦੂ ਦੇ ਟਰਿੱਕ ਪੇਸ਼ ਕਰਦਿਆਂ ਤਰਕਸ਼ੀਲ ਸੋਚਣ ਢੰਗ ਅਤੇ ਵਿਗਿਆਨਕ ਵਿਚਾਰਧਾਰਾ ਅਪਨਾਉਣ ਦੀ ਲੋੜ ਸਬੰਧੀ ਵਿਚਾਰ ਪੇਸ਼ ਕੀਤੇ ਗਏ । ਬੁਲਾਰਿਆਂ ਨੇ ਕਿਸੇ ਸਮੇਂ ਧਰਮ ਵੱਲੋਂ ਸਮਾਜ ਵਿਚ ਸਮਾਜਿਕ ਵਰਤਾਰਿਆਂ ਅਤੇ ਮਨੁੱਖੀ ਚੇਤਨਾ ਦੇ ਵਿਕਾਸ ਪ੍ਰਤੀ ਅਪਣਾਏ ਹਾਂ ਪੱਖੀ ਰੋਲ ਬਾਰੇ ਜਾਣਕਾਰੀ ਦਿੱਤੀ । ਨਾਲ ਦੀ ਨਾਲ ਉਨ੍ਹਾਂ ਨੇ ਅੱਜ ਕੱਲ ਅਤੇ ਪਹਿਲਾਂ ਵੀ ਧਰਮ ਦਾ ਬੁਰਕਾ ਪਾ ਕੇ ਸਿਆਸੀ ਚੋਧਰੀਆਂ ਵੱਲੋਂ ਕੀਤੇ ਜਾਂਦੇ ਸਮਾਜ ਵਿਰੋਧੀ ਕੰਮਾਂ ਅਤੇ ਪ੍ਰਚਾਰ ਦਾ ਪਰਦਾਫਾਸ਼ ਵੀ ਕੀਤਾ । ਬੁਲਾਰਿਆਂ ਨੇ ਸਪਸ਼ਟ ਕੀਤਾ ਕਿ ਅੱਜ ਦੇ ਸਮੇਂ ਵਿਚ ਅਧਿਆਤਮਵਾਦ ਦੀ ਥਾਂ ਵਿਗਿਆਨਕ ਵਿਚਾਰਧਾਰਾ ਅਪਨਾਉਣੀ ਮਨੁੱਖ ਲਈ ਅਣਸਰਦੀ ਲੋੜ ਬਣ ਗਈ । ਧਰਮ ਦੀ ਸਿੱਖਿਆ ਗ੍ਰਹਿਣ ਕਰ ਰਹੇ ਗਿਆਨੀ ਸਾਹਿਬਾਨ ਨੇ ਜਿੱਥੇ ਰੱਬ ਬਾਰੇ ਤਰਕਸ਼ੀਲਾਂ ਨਾਲ ਆਪਣੇ ਵੱਖਰੇ ਵਿਚਾਰਾਂ ਦਾ ਇਜ਼ਹਾਰ ਕੀਤਾ ਉਥੇ ਮੰਨਿਆ ਕਿ ਵਿਚਾਰਧਾਰਾ ਦਾ ਵਿਕਾਸ ਸਿਰਫ ਤਰਕਸ਼ੀਲ ਸੋਚਣ ਢੰਗ ਨਾਲ ਹੀ ਸੰਭਵ ਹੈ । ਤਰਕਸ਼ੀਲਾਂ ਦੇ ਕੰਮਾਂ ਦੀ ਪ੍ਰਸੰਸਾ ਕਰਦਿਆਂ ਉਨ੍ਹਾਂ ਕਈ ਮੈਗਜ਼ੀਨਾਂ ਦੇ ਚੰਦੇ ਵੀ ਭਰੇ ।

**ਆਤਮਾ ਸਿੰਘ, ਸਕੱਤਰ**

**ਇਕਾਈ ਸਮਾਣਾ :**

ਇਸ ਇਕਾਈ ਨੇ ਮਿਤੀ 31.7.2002 ਨੂੰ ਸ਼ਹੀਦ ਊਧਮ ਸਿੰਘ ਜੀ ਦੇ ਸ਼ਹੀਦੀ ਦਿਨ ਤੇ ਇਕ ਤਰਕਸ਼ੀਲ ਕਾਫਲਾ ਕੱਢਿਆ ਗਿਆ ਜਿਸ ਨੂੰ ਸ੍ਰੀ ਰਾਜ ਕੁਮਾਰ ਨੇ ਝੰਡੀ ਦੇ ਕੇ ਰਵਾਨਾ ਕੀਤਾ । ਕਾਫਲਾ ਸ਼ਹਿਰ ਵਿਚੋਂ ਦੀ ਹੁੰਦਾ ਹੋਇਆ ਪਿੰਡ ਗਜਲਾ, ਟੋਡਰਪੁਰ, ਦੁੱਲੜ, ਅਸਰਪੁਰ ਚੁੱਪਕੀ, ਢੈਂਠਲ, ਬਾਦਸ਼ਾਹਪੁਰ, ਕੂਕਾ ਅਤੇ ਲਸੋਈ ਵਿਚੇ ਸ਼ਹੀਦ ਊਧਮ ਸਿੰਘ ਜੀ ਦੇ ਸਮਾਰਕ ਉਪਰ ਸਰਧਾਂਜ਼ਲੀ ਦੇ ਕੇ ਸਮਾਪਤ ਹੋਇਆ । ਕਾਫਲੇ ਵਿਚ ਲਗਭਗ 20 ਸਕੂਟਰ ਅਤੇ ਇਕ ਕਾਰ ਵਿਚ 40-50 ਬੰਦੇ ਸ਼ਾਮਿਲ ਸਨ । ਪਿੰਡ ਟੋਡਰਪੁਰ, ਦੁੱਲੜ੍ਹ, ਅਸਰਪੁਰ ਅਤੇ ਲਸੋਈ ਵਿਖੇ ਸਟੇਜਾਂ ਲਾਕੇ ਸਿਆਣਿਆਂ, ਪਾਖੰਡੀ ਸਾਧਾਂ ਵੱਲੋਂ ਲੋਕਾਂ ਦੀ ਹੋ ਰਹੀ ਆਰਥਕ ਅਤੇ ਮਾਨਸਿਕ ਲੁਟ ਬਾਰੇ ਸ੍ਰੀ ਰਾਮ ਕੁਮਾਰ, ਜੋਨ ਪ੍ਰਧਾਨ, ਸ੍ਰੀ ਸੋਹਣ ਥਾਪਰ, ਜੋਨ ਖਜ਼ਾਨਚੀ, ਸ੍ਰੀ ਚਰਨਜੀਤ ਸਿੰਘ, ਜੋਨ ਸਕੱਤਰ ਅਤੇ ਸ੍ਰੀ ਚਰਨਜੀਤ ਸਿੰਘ ਉਪ ਪ੍ਰਧਾਨ ਸਮਾਣਾ ਨੇ ਚਾਨਣਾ ਪਾਇਆ । ਜਾਦੂ ਦੇ ਟਰਿੱਕ ਸ੍ਰੀ ਰਾਮ ਕੁਮਾਰ, ਹਰਬੰਸ ਸਿੰਘ ਕਾਦਰਪੁਰਾ, ਬ੍ਰਿਸ਼ਭਾਨ ਬੁਜਰਕ ਨੇ ਦਿਖਾਏ ਅਤੇ ਲੋਕਾਂ ਨੂੰ ਦੱਸਿਆ ਕਿ ਇਨ੍ਹਾਂ ਟਰਿੱਕਾਂ ਪਿੱਛੇ ਕੋਈ ਗੈਬੀ ਸ਼ਕਤੀ ਕੰਮ ਨਹੀਂ ਕਰਦੀ। ਇਹ ਸਿਰਫ ਹੱਥ ਦੀ ਸਫਾਈ ਹੈ ਜਿਸ ਨੂੰ ਵਰਤ ਕੇ ਸਾਧ ਤੇ ਅਖੌਤੀ ਸਿਆਣੇ ਲੋਕਾਂ ਦੀ ਲੁੱਟ ਕਰਦੇ ਹਨ। ਕਾਫਲੇ ਦੇ ਮੂਹਰੇ ਅੱਖਾਂ ਉਪਰ ਪੱਟੀ ਬੰਨ ਕੇ ਨਕਾਬ ਪਾ ਕੇ ਸ੍ਰੀ ਅਮਰੀਕ ਸਿੰਘ ਕਾਲਾਝਾੜ ਅਤੇ ਚਰਨਜੀਤ ਸਿੰਘ ਮੋਟਰ ਸਾਈਕਲ ਚਲਾਇਆ । ਕਾਫੀ ਗਿਣਤੀ ਵਿਚ ਲੋਕਾਂ ਨੇ ਹਰ ਇਕ ਥਾਂ ਤੇ ਸ਼ਮੂਲੀਅਤ ਕੀਤੀ ਅਤੇ ਤਰਕਸ਼ੀਲ ਸਾਹਿਤ ਅਤੇ ਕੈਸਟਾਂ ਵੀ ਖਰੀਦੀਆਂ ।

**ਗੁਰਜੰਟ ਸਿੰਘ, ਸਕੱਤਰ**

**ਇਕਾਈ ਸੰਗਰੂਰ :**

ਮਿਤੀ 2 ਅਕਤੂਬਰ, 2002 ਨੂੰ ਆਦਰਸ਼ ਸੀਨੀਅਰ ਸੈਕੰਡਰੀ ਸਕੂਲ ਸੰਗਰੂਰ ਵਿਖੇ ਇਕ ਸੈਮੀਨਾਰ ਕਰਵਾਇਆ ਗਿਆ। ਸ੍ਰੀ ਭੂਰਾ ਸਿੰਘ ਜਨਰਲ ਸਕੱਤਰ ਪੰਜਾਬ ਨੇ "ਕੀ ਗ੍ਰਹਿਣ ਕਰਨਾ ਚਾਹੀਦਾ ਹੈ, ਕਿਵੇਂ ਗ੍ਰਹਿਣ ਕਰਨਾ ਚਾਹੀਦਾ" ਵਿਸ਼ੇ ਤੇ ਲੈਕਚਰ ਦਿੰਦਿਆਂ ਜਿੱਥੇ ਚੰਗੀ ਤੇ ਸ਼ੁਧ ਖੁਰਾਕ ਖਾਣ ਬਾਰੇ ਖੂਬਸੂਰਤ ਢੰਗ ਨਾਲ ਦੱਸਿਆ ਉਥੇ ਇਸਤੋਂ ਵੀ ਵੱਧ ਕਿ ਮਾਨਸਿਕ ਤੌਰ ਤੇ ਚੰਗੇ ਵਿਗਿਆਨਕ ਵਿਚਾਰ ਗ੍ਰਹਿਣ ਕੀਤੇ ਜਾਣ ਦੀ ਮਹੱਤਤਾ ਬਾਰੇ ਦੱਸਿਆ ।

ਬਲਵਿੰਦਰ ਸਿੰਘ ਸੂਬਾ ਪ੍ਰਧਾਨ ਨੇ ਧਰਮ ਅਤੇ ਤਰਕਸ਼ੀਲਤਾ ਬਾਰੇ ਬੋਲਦਿਆਂ ਬਹਿਸ ਸ਼ੁਰੂ ਕੀਤੀ ਕਿ ਆਪਣੇ ਸਮੇਂ ਵਿਚ ਧਰਮ ਨੇ ਹਾਂ ਪੱਖੀ ਰੋਲ ਨਿਭਾਇਆ ਪਰ ਇੱਕ ਸਮੇਂ ਆਕੇ ਇਹ ਲੁਟੇਰਿਆਂ ਦੇ ਪੱਖ ਵਿਚ ਭੁਗਤਣ ਲੱਗ ਪਿਆ। ਅੱਜ ਦੇ ਸਮੇਂ ਦੀ ਲੋੜ ਵਿਗਿਆਨਕ ਵਿਚਾਰਧਾਰਾ ਅਪਨਾਉਣ ਦੀ ਹੈ ।

ਰਜਿੰਦਰ ਭਦੌੜ ਸੂਬਾ ਵਿਤ ਸਕੱਤਰ ਨੇ ਸਮਾਜ ਵਿਚ ਪ੍ਰਚੱਲਤ ਵਹਿਮਾਂ ਭਰਮਾਂ ਬਾਰੇ ਬੋਲਦਿਆਂ ਦੱਸਿਆ ਕਿ ਇਨ੍ਹਾਂ ਦੀ ਜੜ੍ਹ ਉਸ ਸਮੇਂ ਕੋਈ ਹੋਰ ਸੀ ਪਰ ਬਾਅਦ ਵਿਚ ਲੋਕਾਂ ਨੇ ਇਨ੍ਹਾਂ ਗੱਲਾਂ ਤੋਂ ਡਰਨ ਅਤੇ ਸੁੱਖਾਂ ਸੁੱਖਣੀਆਂ ਸ਼ੁਰੂ ਕਰ ਦਿੱਤੀਆਂ । ਉਨ੍ਹਾਂ ਸਾਰੀਆਂ ਗੱਲਾਂ ਦੇ ਅੱਜ ਵਿਗਿਆਨਕ ਉਤਰ ਹਨ ।

ਅਵਤਾਰ ਸਿੰਘ ਢੀਂਢਸਾ, ਲੈਕਚਰਾਰ ਬਾਇਓਲੋਜੀ, ਸੰਗਰੂਰ, ਨੇ ਮਨੁੱਖ ਦੀ ਉਤਪਤੀ ਬਾਰੇ ਭਾਸ਼ਣ ਦਿੱਤਾ ਕਿ ਕਿਵੇਂ ਧਰਤੀ ਠੰਡੀ ਹੋਈ, ਆਕਸੀਜਨ ਪੈਦਾ ਹੋਈ, ਇੱਕ ਸੈਲ ਜੀਵ,

ਫਿਰ ਬਹੁਸੈਲੀ ਜੀਵ ਸਮੁੰਦਰ ਦੇ, ਫਿਰ ਧਰਤੀ ਤੇ, ਫਿਰ ਹੌਲੀ ਹੌਲੀ ਮਨੁੱਖ ਬਣਿਆ। ਇੱਥੇ ਅੰਡਾਂ ਪਹਿਲਾਂ ਜਾਂ ਮੁਰਗੀ ਪਹਿਲਾਂ ਦੀ ਗੱਲ ਨਹੀਂ ਹੈ।

ਸ੍ਰੀ ਪਰਮਵੇਦ ਜੋਨ ਪ੍ਰਧਾਨ, ਸ੍ਰੀ ਤਰਸੇਮ ਕੁਮਾਰ, ਪ੍ਰੋ.ਜਗਦੇਵ ਸਿੰਘ ਸੋਹੀ, ਅਮਰੀਕ ਸਿੰਘ ਮਾਸਟਰ, ਡਾ.ਅਮਰਜੀਤ ਸਿੰਘ ਮਾਨ, ਗੁਰਹਾਕਮ, ਬਲਵਿੰਦਰ ਸਿੰਘ ਐਡਵੋਕੇਟ, ਪ੍ਰੋ.ਸੰਤੋਖ ਕੌਰ, ਪਰਮਜੀਤ ਕੌਰ ਅਧਿਆਪਕਾ, ਸਵਰਨਜੀਤ ਸਿੰਘ, ਜਸਬੀਰ ਸਿੰਘ ਸੀਵਰੇਜ ਬੋਰਡ,ਸਰਬਜੀਤ ਸਿੰਘ ਆਦਿ ਨੇ ਬਹਿਸ ਵਿਚ ਹਿੱਸਾ ਲਿਆ। ਮਾ.ਜਸਬੀਰ ਸਿੰਘ ਨੇ ਆਏ ਹੋਏ ਮਹਿਮਾਨਾਂ ਤੇ ਸਟੇਟ ਆਗੂਆਂ ਨੂੰ ਜੀ ਆਇਆਂ ਕਿਹਾ। ਪ੍ਰੋ.ਮਲਕੀਤ ਸਿੰਘ ਖਟੜਾ ਨੇ ਸਾਰਿਆਂ ਦਾ ਸਹਿਯੋਗ ਲਈ ਧੰਨਵਾਦ ਕੀਤਾ।

**ਡਾ.ਅਮਰਜੀਤ ਸਿੰਘ, ਇਕਾਈ ਸੰਗਰੂਰ**

**ਇਕਾਈ ਲੌਂਗੋਵਾਲ :**

ਇਸ ਇਕਾਈ ਨੇ ਮਿਤੀ 16.11.2002 ਨੂੰ ਵਿਛੜੇ ਤਰਕਸ਼ੀਲ ਸਾਥੀ ਅਮਰੀਕ ਸਿੰਘ ਬਟੂਹਾ ਨੂੰ ਸਮਰਪਿਤ ਇਕ ਤਰਕਸ਼ੀਲ ਮੇਲਾ ਕਰਵਾਇਆ ਇਸ ਵਿਚ ਮਾ.ਤਰਲੋਚਨ ਸਿੰਘ ਦੀ ਟੀਮ ਆਰਟ ਸੈਂਟਰ ਸਮਰਾਲਾ ਵੱਲੋਂ ਜਹਾਲਤ ਦਾ ਪ੍ਰਚਾਰ ਕਰਨ ਵਾਲੇ ਅਤੇ ਲੋਕਾਂ ਦੀ ਆਰਥਕ, ਮਾਨਸਿਕ ਅਤੇ ਸਰੀਰਕ ਲੁੱਟ ਕਰਨ ਵਾਲੇ ਅਖੌਤੀ ਸਾਧਾਂ ਸੰਤਾਂ ਦਾ ਪਾਜ ਉਘੇੜਦਾ ਨਾਟਕ 'ਦੇਵ ਪੁਰਸ਼ ਹਾਰ ਗਏ' ਅਤੇ ਡੇਰਾਵਾਦ ਤੇ ਭਰਵਾਂ ਵਿਅੰਗ ਕਸਦਾ ਨਾਟਕ 'ਸਾੜਸਤੀ' ਖੇਡੇ ਗਏ। ਕੋਰੀਓਗ੍ਰਾਫੀ '' ਧਰਤੀ ਪੰਜਾਬ ਦੀ ਲੋਕੋ ਵਸਦੀ ਉਜੜ ਗਈ' ਵੀ ਪੇਸ਼ ਕੀਤੀ। ਸਰਬਜੀਤ ਸਿੰਘ ਸੰਗਰੂਰ ਵੱਲੋਂ ਜਾਦੂ ਦੇ ਟਰਿੱਕ ਪੇਸ਼ ਕਰਕੇ ਦੈਵੀ ਸ਼ਕਤੀਆਂ ਦਾ ਵਹਿਮ ਦੂਰ ਕਰਨ ਦੀ ਕੋਸ਼ਿਸ਼ ਕੀਤੀ ਗਈ। ਸੂਬਾ ਵਿਤ ਸਕੱਤਰ ਰਜਿੰਦਰ ਭਦੌੜ ਨੇ ਆਪਣੇ ਭਾਸ਼ਣ ਵਿਚ ਸੁਸਾਇਟੀ ਵੱਲੋਂ ਹੁਣ ਤੱਕ ਸਾਧਾਂ ਸੰਤਾਂ ਦੇ ਉਘੇੜੇ ਪਾਜਾਂ, ਠੀਕ ਕੀਤੇ ਮਾਨਸਿਕ ਰੋਗੀਆਂ ਬਾਰੇ ਵਿਸਥਾਰਪੂਰਵਕ ਜਾਣਕਾਰੀ ਦਿੰਦੇ ਹੋਏ ਲੋਕਾਂ ਨੂੰ ਆਪਣੀ ਖੂਨ ਪਸੀਨੇ ਦੀ ਕਮਾਈ ਵਿਹਲੜ ਪਖੰਡੀਆਂ ਦੇ ਪੇਟਾਂ ਵਿਚ ਜਾਣ ਦੇਣ ਤੋਂ ਰੋਕਣ ਲਈ ਅਪੀਲ ਕੀਤੀ ਗਈ। ਸੁਸਾਇਟੀ ਦੇ ਜੋਨ ਬਰਨਾਲਾ ਦੇ ਪ੍ਰਧਾਨ ਮਾ.ਪਰਮਵੇਦ ਨੇ ਲੋਕਾਂ ਨੂੰ ਤਰਕਸ਼ੀਲਤਾ ਅਤੇ ਵਿਗਿਆਨ ਦ੍ਰਿਸ਼ਟੀਕੋਣ ਅਪਨਾਉਣ ਦੀ ਸਿੱਖਿਆ ਦਿੰਦੇ ਹੋਏ ਲੋਕਾਂ ਦੇ ਮਨਾਂ ਵਿਚ ਪਲਦੇ ਭਰਮ ਭੁਲੇਖਿਆਂ ਨੂੰ ਦੂਰ ਕੀਤਾ ਗਿਆ। ਇਕਾਈ ਲੌਂਗੋਵਾਲ ਦੇ ਪ੍ਰਧਾਨ ਬਲਵੀਰ ਚੰਦ ਨੇ ਸਾਥੀ ਅਮਰੀਕ ਸਿੰਘ ਬਟੂਹਾ ਦੇ ਜੀਵਨ ਅਤੇ ਕੀਤੇ ਸਮਾਜਕ ਕੰਮਾਂ ਬਾਰੇ ਲੋਕਾਂ ਨੂੰ ਜਾਣਕਾਰੀ ਦੇ ਕੇ ਵਿਛੜੇ ਸਾਥੀ ਨੂੰ ਸ਼ਰਧਾਂਜਲੀ ਭੇਂਟ ਕੀਤੀ ਅਤੇ ਸੁਸਾਇਟੀ ਵੱਲੋਂ ਗੈਬੀ ਅਤੇ ਅਧਿਆਤਮਕ ਸ਼ਕਤੀਆਂ ਦਾ ਢੌਂਗ ਰਚਣ ਵਾਲੇ ਸਾਧ: ਸੰਤਾਂ ਨੂੰ ਚੁਣੌਤੀ ਕੀਤੀ ਗਈ। ਅਮਰੀਕ ਸਿੰਘ ਬਟੂਹਾ ਦੇ ਵੱਡੇ ਭਰਾ ਕਾਮ.ਦਲਜੀਤ ਸਿੰਘ ਭੋਲਾ ਵੱਲੋਂ ਆਪਣੇ ਭਰਾ ਦੀ ਯਾਦ ਨੂੰ ਤਾਜ਼ਾ ਕਰਨ ਲਈ ਸੁਸਾਇਟੀ ਦੀ ਇਕਾਈ ਲੌਂਗੋਵਾਲ ਦਾ ਧੰਨਵਾਦ ਕੀਤਾ ਗਿਆ ਅਤੇ ਆਪਣੇ ਵੱਲੋਂ ਇਕਾਈ ਨੂੰ ਇੱਕੀ ਸੌ ਰੁਪੈ ਅਤੇ ਸਰਕਾਰ ਕਰਨੈਲ ਸਿੰਘ ਜੱਸਕਾ ਵੱਲੋਂ ਗਿਆਰਾਂ ਸੌ ਰੁਪੈ ਇਕਾਈ ਨੂੰ ਇਸ ਮੇਲੇ ਦੀ ਆਰਥਕ ਸਹਾਇਤਾ ਦਿੱਤੀ ਗਈ। ਲੋਕਾਂ ਦੀ ਹਜ਼ਾਰਾਂ ਦੀ ਗਿਣਤੀ ਵਿਚ ਭਰਵੀਂ ਹਾਜ਼ਰੀ ਅਤੇ ਸ਼ਾਂਤਮਈ ਮਹੌਲ ਇਸ ਮੇਲੇ ਦੀ ਵਿਲੱਖਣਤਾ ਹੋ ਨਿੱਬੜਿਆ। ਸੁਸਾਇਟੀ ਦੇ ਮੀਤ ਪ੍ਰਧਾਨ ਰਣਜੀਤ ਸਿੰਘ ਨੇ ਸਮੂਹ ਹਾਜ਼ਰੀਨ ਦਾ ਧੰਨਵਾਦ ਕੀਤਾ ਅਤੇ ਸਟੇਜ ਸੰਚਾਲਨ ਇਕਾਈ ਦੇ ਜਨਰਲ ਸਕੱਤਰ ਕਮਲਜੀਤ ਸਿੰਘ ਬਟੂਹਾ ਨੇ ਕੀਤਾ ਇਸ ਮੇਲੇ ਦੌਰਾਨ ਲਖਵੀਰ ਸਿੰਘ, ਭੋਲਾ ਸਿੰਘ ਮਾਡਲ ਟਾਊਨ ਸ਼ੇਰੋਂ ਅਤੇ ਬਿੱਲੂ ਨਮੋਲ ਨੇ ਤਰਕਸ਼ੀਲ ਤੇ ਇਨਕਲਾਬੀ ਗੀਤ ਪੇਸ਼ ਕੀਤੇ।

**ਬਲਵੀਰ ਚੰਦ ਲੌਂਗੋਵਾਲ, ਪ੍ਰਧਾਨ**

**ਇਕਾਈ ਬਰਨਾਲਾ :**

1.ਇਸ ਇਕਾਈ ਵੱਲੋਂ ਹਰ ਸਾਲ ਦੀ ਤਰ੍ਹਾਂ ਇਸ ਸਾਲ ਵੀ ਬਰਨਾਲਾ ਵਿਖੇ ਦੁਸਹਿਰੇ ਮੇਲੇ ਵਿਚ ਤਰਕਸ਼ੀਲ ਮੇਲੇ ਦਾ ਪ੍ਰੋਗਰਾਮ ਦਿੱਤਾ ਗਿਆ। ਇਸ ਵਿਚ ਪ੍ਰੋ.ਸੁਖਵੰਤ ਸਿੰਘ ਅਤੇ ਮਹਿੰਦਰ ਸਿੰਘ ਵੱਲੋਂ ਅੰਧਵਿਸ਼ਵਾਸ਼ਾਂ ਤੋਂ ਬਚਣ ਦੀ ਅਪੀਲ ਕੀਤੀ ਗਈ। ਨਰਿੰਦਰ ਛੀਨੀਵਾਲੀਆ, ਬਿੰਦਰ ਧਨੌਲਾ, ਭੀਮ ਰਾਜ ਗੋਇਲ ਅਤੇ ਤੇਜਾ ਰੂੜੇਕੇ ਵੱਲੋਂ ਜਾਦੂ ਦੇ ਟਰਿੱਕਾਂ ਰਾਹੀਂ ਸਾਧਾਂ ਸੰਤਾਂ ਵਲੋਂ ਕੀਤੀ ਜਾਂਦੀ ਲੁੱਟ ਦਾ ਪਰਦਾਫਾਸ਼ ਕੀਤਾ ਗਿਆ। ਸਾਹਿਤ ਵੇਚਣ ਦੀ ਡਿਊਟੀ ਕੁਲਵੰਤ ਠੀਕਰੀਵਾਲਾ, ਧਰਮਪਾਲ, ਸੁਖਪਾਲ ਸਿੰਘ, ਗੁਰਚਰਨ ਠੀਕਰੀਵਾਲਾ ਵਲੋਂ ਨਿਭਾਈ ਗਈ। ਲਗਭਗ 20,000 ਲੋਕਾਂ ਨੇ ਇਸ ਮੇਲੇ ਨੂੰ ਸਾਹ ਰੋਕ ਕੇ ਦੇਖਿਆ ਅਤੇ ਸਾਹਿਤ ਖ੍ਰੀਦਿਆ।

2.ਗੁਰੂ ਰਵੀਦਾਸ ਦੇ ਜਨਮ ਦਿਹਾੜੇ ਤੇ ਧਨੌਲਾ ਵਿਖੇ ਇਕ ਤਰਕਸ਼ੀਲ ਮੇਲਾ ਆਯੋਜਿਤ ਕੀਤਾ ਗਿਆ ਜਿਸ ਵਿਚ ਬਿੰਦਰ ਧਨੌਲਾ ਵਲੋਂ ਤਿਆਰ ਨਾਟਕ ਅਤੇ ਕੋਰੀਓਗ੍ਰਾਫੀਆਂ ਦਿਖਾਈਆਂ ਗਈਆਂ। ਨਰਿੰਦਰ ਛੀਨੀਵਾਲੀਆ ਅਤੇ ਮਾ.ਮਹਿੰਦਰ ਬਰਨਾਲਾ ਵੱਲੋਂ ਜਾਦੂ ਦੀਆਂ ਆਈਟਮਾਂ ਪੇਸ਼ ਕੀਤੀਆਂ ਗਈਆਂ। ਨਰਿੰਦਰ ਛੀਨੀਵਾਲੀਆ ਵੱਲੋਂ ਸਟੇਜ ਉਪਰ ਦੋ ਲੜਕਿਆਂ ਨੂੰ ਸੰਮੋਹਿਕ ਨੀਂਦ ਦਿੱਤੀ ਗਈ ਅਤੇ ਲੋਕਾਂ ਨੂੰ ਦੱਸਿਆ ਗਿਆ ਕਿ ਇਸਨੂੰ ਹੀ ਕਾਲਾ ਜਾਦੂ ਕਿਹਾ ਜਾਂਦਾ ਸੀ ਕਿਉਂਕਿ ਇਸ ਅਵਸਥਾ ਵਿਚ ਲੜਕੇ ਪੂਰੀ ਤਰ੍ਹਾਂ ਛੀਨੀਵਾਲੀਆ ਦੁਆਰਾ ਕਹੀਆਂ ਗੱਲਾਂ ਨੂੰ ਮੰਨ ਰਹੇ ਸਨ। ਇੱਕ ਲੜਕੇ ਦੀਆਂ ਹਿਪਨੋਟਾਈਜ਼ ਕਰਕੇ ਅੱਖਾਂ ਬੰਦ ਕਰ ਦਿੱਤੀਆਂ ਤਾਂ ਉਹ ਕਹੇ ਤੋਂ ਬਿਨ੍ਹਾਂ ਅੱਖਾਂ ਨਹੀਂ ਖੋਲ ਸਕਿਆ ਅਤੇ ਦੂਸਰੇ ਦੇ ਹੱਥ ਜੋੜ ਦਿੱਤਾ, ਉਹ ਪੂਰਾ ਜ਼ੋਰ ਲਗਾਉਣ ਦੇ ਬਾਵਜੂਦ ਹੱਥ ਨਹੀਂ ਖੋਲ ਸਕਿਆ। ਆਖਰ ਛੀਨੀਵਾਲੀਆ ਦੇ ਕਹੇ ਤੋਂ ਹੀ ਹੱਥ ਖੁੱਲੇ। ਲੋਕ ਇਸ ਮੇਲੇ ਨੂੰ ਦੇਖ ਕੇ ਬਹੁਤ ਜ਼ਿਆਦਾ ਪ੍ਰਭਾਵਿਤ ਹੋਏ।

**ਬਿੰਦਰ ਧਨੌਲਾ**

**ਇਕਾਈ ਰੋਪੜ :**

1.ਇਸ ਇਕਾਈ ਵੱਲੋਂ ਸਰਕਾਰੀ ਹਾਈ ਸਕੂਲ, ਖੇੜੀ ਸਲਾਬਤਪੁਰ ਵਿਖੇ ਜਾਦੂ ਦਾ ਪ੍ਰੋਗਰਾਮ ਅਤੇ ਵਹਿਮਾਂ ਭਰਮਾਂ ਸਬੰਧੀ ਲੈਕਚਰ ਕਰਵਾਇਆ ਗਿਆ। 40 ਮੈਗਜ਼ੀਨ ਵਿਦਿਆਰਥੀਆਂ ਨੇ ਖਰੀਦੇ। ਇਸ ਵਿਚ ਅਜੀਤ ਪ੍ਰਦੇਸੀ ਅਤੇ ਪਵਨ ਰੱਤੋਂ, ਮਾ.ਰਣਜੀਤ ਸਿੰਘ ਸਾਇੰਸ ਟੀਚਰ ਦਾ ਵਿਸ਼ੇਸ਼ ਯੋਗਦਾਨ ਰਿਹਾ।

2.ਪਿੰਡ ਚੱਕ ਕਰਮਾ ਵਿਖੇ ਸ਼ਹੀਦ ਭਗਤ ਸਿੰਘ ਲਾਇਬਰੇਰੀ ਕਮੇਟੀ ਦੇ ਸਹਿਯੋਗ ਨਾਲ 28 ਸਤੰਬਰ ਨੂੰ ਸ਼ਹੀਦ ਭਗਤ ਸਿੰਘ ਦਾ ਜਨਮ ਦਿਵਸ ਮਨਾਇਆ। ਪਰਿਆਸ ਕਲਾ ਮੰਚ ਨੰਗਲ ਵੱਲੋਂ ਨਾਟਕ 'ਬੁੱਤ ਜਾਗ ਪਿਆ' ਅਤੇ 'ਚਮਤਕਾਰੀ ਪੁੜੀ' ਦਾ ਸਫਲ ਮੰਚ ਕੀਤਾ ਗਿਆ। ਟੀਮ ਵਿਚ ਸ਼ਾਮਲ ਮੋਹਣ ਡੱਲਾ ਵੱਲੋਂ ਜਾਦੂ ਦਾ ਸ਼ੋਅ ਕੀਤਾ ਗਿਆ। ਸਾਥੀ ਚਰਨ ਸਿੰਘ ਬੇਲਾ, ਇਕਬਾਲ ਜੇ.ਈ., ਅਰਵਿੰਦਰ ਰਿਕਾ, ਲਾਇਬਰੇਰੀ ਕਮੇਟੀ ਦੇ ਸਰਗਰਮ ਆਗੂ ਅਤੇ ਪੰਚਾਇਤ ਮੈਂਬਰ ਅਤੇ ਤਰਕਸ਼ੀਲ ਸੁਸਾਇਟੀ ਰੋਪੜ ਦੇ ਮੈਂਬਰ ਪਵਨ ਚੱਕ ਕਰਮਾ ਨੇ ਆਪਣੇ ਵਿਚਾਰ ਪੇਸ਼ ਕਰਦੇ ਹੋਏ ਹਰ ਸਾਲ ਸ਼ਹੀਦ ਭਗਤ ਸਿੰਘ ਦਾ ਜਨਮ ਦਿਵਸ ਮਨਾਉਣ ਦਾ ਪ੍ਰਣ ਕੀਤਾ। ਲਾਇਬਰੇਰੀ ਕਮੇਟੀ ਵੱਲੋਂ ਦਿਨ ਵਿਚ ਮੈਡੀਕਲ ਲਗਾਇਆ ਜਿਸ ਵਿਚ ਡਾ.ਅਮਨਦੀਪ ਕੌਰ ਐਮ.ਬੀ.ਬੀ.ਐਸ., ਐਮ.ਡੀ. ਨੇ ਲਗਭਗ 400 ਮਰੀਜ਼ਾਂ ਦਾ ਮੁਆਇਨਾ ਕੀਤਾ ਤੇ ਏਡਜ਼ ਬਾਰੇ ਆਪਣੇ ਵਿਚਾਰ ਪੇਸ਼ ਕੀਤੇ। ਸ੍ਰ.ਦਲਜੀਤ ਸਿੰਘ ਐਸ.ਡੀ.ਐਮ.ਰੋਪੜ ਨੇ ਲਾਇਬਰੇਰੀ ਦਾ ਉਦਘਾਟਨ ਕੀਤਾ। ਲਾਇਬਰੇਰੀ ਕਮੇਟੀ ਦੇ ਪ੍ਰਧਾਨ ਰਾਮ ਕਿਸ਼ਨ ਅਤੇ ਤਰਕਸ਼ੀਲ ਮੈਂਬਰ ਹਰਨੇਕ ਸਿੰਘ ਚੱਕ ਕਰਮਾ ਨੇ ਮੁੱਖ ਪ੍ਰਬੰਧਕ ਵਜੋਂ ਰੋਲ ਨਿਭਾਇਆ। ਸਟੇਜ ਦੀ ਕਾਰਵਾਈ ਅਜੀਤ ਪ੍ਰਦੇਸੀ ਵੱਲੋਂ ਨਿਭਾਈ ਗਈ।

3.ਸਰਕਾਰੀ ਹਾਈ ਸਕੂਲ ਬੇਲਾ ਵਿਖੇ ਸ੍ਰੀ ਚਰਨ ਸਿੰਘ ਬੇਲਾ ਦੀ ਅਗਵਾਈ ਵਿਚ ਮੋਹਣ ਡੱਲਾ ਨੇ ਜਾਦੂ ਦਾ ਪ੍ਰੋਗਰਾਮ ਪੇਸ਼ ਕੀਤਾ। ਪਵਨ ਰੱਤੋਂ ਨੇ ਤਰਕਸ਼ੀਲ ਵਿਚਾਰ ਸਾਂਝੇ ਕੀਤੇ। ਵਿਦਿਆਰਥੀਆਂ ਨੇ 15 ਕੁ ਮੈਗਜ਼ੀਨ ਖਰੀਦੇ ਅਤੇ ਕੁੱਝ ਕੈਸਟਾਂ ਟੀਚਰ ਸਾਹਿਬਾਨ ਨੇ ਖਰੀਦੀਆਂ। ਮਾ.ਅਮਰਜੀਤ ਸਿੰਘ ਅਤੇ ਹੈਡਮਿਸਟਰੈਸ ਸੁਰਜੀਤ ਕੌਰ ਜੀ ਦਾ ਵਿਸ਼ੇਸ਼ ਸਹਿਯੋਗ ਰਿਹਾ।

**ਅਜੀਤ ਪ੍ਰਦੇਸੀ, ਰੋਪੜ**

**ਮਾਹਿਲਪੁਰ ਇਕਾਈ:** ਅਕਤੂਬਰ ਤੋਂ ਨਵੰਬਰ 2002:

ਪਲੇਟਫਾਰਮ: 1.ਪੰਜਾਬ ਰਾਜ ਹਾਈ ਸੈਕੰਡਰੀ ਫੁਟਬਾਲ ਲੀਗ, ਮਾਹਿਲਪੁਰ,2.ਸਰਵ ਸਿੱਖਿਆ ਅਭਿਮਾਨ ਸਮਾਰੋਹ, ਗੜ੍ਹਸ਼ੰਕਰ,3.ਪ੍ਰਾਈਮਰੀ ਮਿਡਲ ਖੇਡ ਮੁਕਾਬਲੇ, ਹੁਸ਼ਿਆਰਪੁਰ,4.ਕਿਸ਼ਨ ਲੀਲਾ ਉਤਸਵ ਕਮੇਟੀ, ਬਾੜੀਆ ਕਲਾਂ,5.ਸਲਾਮਤ ਅਲੀ ਨਜ਼ਾਕਤ ਅਲੀ ਸੱਭਿਆਚਾਰਕ ਮੇਲਾ, ਸ਼ਾਮ ਚੌਰਾਸੀ,6.ਪੇਂਡ ਖੇਡ ਮੇਲਾ ਸਟਾਰ ਕਲੱਬ, ਬੰਬੇਲੀ

ਕੋਰਿਓਗ੍ਰਾਫੀ: 1.ਮੈਂ ਧਰਤ ਪੰਜਾਬ ਦੀ,2.ਵਤਨ ਦੇ ਸ਼ਹੀਦ,3.ਲੀਡਰ ਬਣ ਜਾ ਯਾਰ,4.ਭਗਤ ਸਿੰਘ ਦੀ ਘੋੜੀ,5.ਮੇਰੀ ਮੌਤ 'ਤੇ ਨਾ ਰੋਇਓ,6.ਅਸਾਂ ਚਿੜੀਆਂ ਨਹੀਂ

ਨਾਟਕ: 1.ਸਾਧ ਬੂਬਨੇ, 2.ਕੇਹਰ ਸਿੰਘ ਦੀ ਮੌਤ

ਫੁਟਕਲ: 1.ਜਾਦੂ ਦਾ ਸ਼ੋਅ,2.ਤਰਕਸ਼ੀਲ ਤੇ ਉਸਾਰੂ ਸਾਹਿਤ ਸਟਾਲ,3.ਤਰਕਸ਼ੀਲ ਪ੍ਰਦਰਸ਼ਨੀ,4.ਅਖਬਾਰੀ ਚੂੰਜ ਚਰਚਾ

ਵਿਸ਼ੇਸ਼: ਸ਼ਹੀਦ ਭਗਤ ਸਿੰਘ ਦੇ ਜਨਮ ਦਿਨ ਸਤੰਬਰ ਸਪਤਾਹ 'ਚ ਤਰਕਸ਼ੀਲ ਚੇਤਨਾ ਕਾਫਲਾ ਮਾਹਿਲਪੁਰ ਤੋਂ ਸੈਲਾ ਖੁਰਦ ਵਰਾਸਤਾ ਟੁੱਟਮਜਾਰਾ, ਮੂਗੋਵਾਲ, ਜੱਸੋਵਾਲ ਆਦਿ।

ਬੁਲਾਰੇ: ਮਾ.ਅਵਤਾਰ ਲੰਗਰੀ, ਜਗਤਾਰ ਬਾਹੋਵਾਲ, ਡਾ.ਜੋਗਿੰਦਰ, ਜੋਨ ਪ੍ਰਧਾਨ ਜਗਦੀਸ਼, ਮਾ.ਹਰਵਿੰਦਰ ਕਾਲੇਵਾਲ,ਡਾ.ਨਿਰਮਲ ਅਤੇ ਵਿਜੇ ਬੰਬੇਲੀ।

**ਇਕਾਈ ਫਗਵਾੜਾ:**

ਇਸ ਇਕਾਈ ਵੱਲੋਂ ਨੌਜਵਾਨ ਸੁਧਾਰ ਸਭਾ ਦੁਸਾਂਝ ਕਲਾਂ ਦੇ ਸਹਿਯੋਗ ਨਾਲ ਦੁਸਾਂਝ ਕਲਾਂ ਵਿਖੇ ਤਰਕਸ਼ੀਲ ਮੇਲਾ ਕਰਵਾਇਆ। ਇਸ ਨਾਟਕ ਮੇਲੇ ਵਿਚ ਲੋਕ ਕਲਾ ਮੰਚ ਮੁੱਲਾਂਪੁਰ ਦਾਖਾਂ ਦੀ ਨਾਟਕ ਟੀਮ ਵਲੋਂ ਲੋਕ ਪੱਖੀ ਤਰਕਸ਼ੀਲ ਨਾਟਕਾਂ ਦਾ ਮੰਚਨ ਕੀਤਾ ਗਿਆ। ਇਸ ਟੀਮ ਵੱਲੋਂ, ..ਤੇ ਦੇਵ ਪੁਰਸ਼ ਹਾਰ ਗਏ, ਸੁੱਖੀ ਕੁੱਖ ਅਤੇ ਬਾਲ ਭਗਵਾਨ ਨਾਟਕਾਂ ਤੋਂ ਬਿਨਾਂ 'ਮੈਂ ਧਰਤੀ ਪੰਜਾਬ ਦੀ ਲੋਕੋ ਵਸਦੀ ਉਜੜ ਗਈ' ਗੀਤ ਦੀ ਕੋਰੀਓਗ੍ਰਾਫੀ ਵੀ ਕੀਤੀ ਗਈ। ਸਮਾਗਮ ਦੌਰਾਨ ਸੁਸਾਇਟੀ ਦੇ ਸਾਬਕਾ ਸੂਬਾ ਸਕੱਤਰ ਜਸਵੰਤ ਜ਼ੀਰਖ ਨੇ ਸ਼ਹੀਦ ਭਗਤ ਸਿੰਘ ਦੇ ਵਿਚਾਰਾਂ ਨੂੰ ਬਹੁਤ ਸਰਲ ਭਾਸ਼ਾ ਵਿਚ ਲੋਕਾਂ ਤੱਕ ਪਹੁੰਚਾਇਆ। ਉਨ੍ਹਾਂ ਕਿਹਾ ਕਿ ਭਗਤ ਸਿੰਘ ਇਕ ਵਿਗਿਆਨਕ ਵਿਚਾਰਧਾਰਾ ਦਾ ਵਿਅਕਤੀ ਸੀ। ਉਹ ਕਿਸੇ ਕਿਸਮਤਵਾਦੀ ਫਲਸਫੇ ਵਿਚ ਵਿਸ਼ਵਾਸ ਨਹੀਂ ਕਰਦਾ ਸੀ। ਲੋਕਾਂ ਨੂੰ ਆਪਣੀ ਤਕਦੀਰ ਬਦਲਣ ਲਈ ਸੰਘਰਸ਼ ਕਰਨਾ ਪੈਣਾ ਹੈ। ਸ਼ਹੀਦ ਭਗਤ ਸਿੰਘ ਨੇ ਇਹ ਵੀ ਕਿਹਾ ਸੀ ਅੰਧਵਿਸ਼ਵਾਸ਼ਾਂ ਅਤੇ ਵਹਿਮਾਂ-ਭਰਮਾਂ ਦੀ ਧੁੰਦ ਨੂੰ ਸਿਰਫ ਵਿਗਿਆਨਕ ਵਿਚਾਰਾਂ ਨਾਲ ਹੀ ਦੂਰ ਕੀਤਾ ਜਾ ਸਕਦਾ ਹੈ। ਅਜੋਕੇ ਹਾਲਾਤ ਦੇ ਪ੍ਰਸੰਗ ਵਿਚ ਸ੍ਰੀ ਜ਼ੀਰਖ ਨੇ ਕਿਹਾ ਕਿ ਸਿਆਸੀ, ਧਾਰਮਿਕ ਅਤੇ ਪਾਖੰਡੀ ਬਾਬੇ ਆਪਸ ਵਿਚ ਘਿਉ-ਖਿਚੜੀ ਹਨ। ਇਨ੍ਹਾਂ ਸਾਰਿਆ ਦੇ ਹਿਤ ਇਸ ਗੱਲ ਵਿਚ ਸਾਂਝੇ ਹਨ ਕਿ ਲੋਕ ਅੰਧਵਿਸ਼ਵਾਸ਼ਾਂ ਅਤੇ ਵਹਿਮਾਂ ਭਰਮਾਂ ਵਿਚ ਫਸ ਕੇ ਆਪਣੇ ਪਿਛਲੇ ਕਰਮਾਂ ਨੂੰ ਆਪਣੇ ਦੁਖਾਂ ਦੇ ਕਾਰਨ ਸਮਝੀ ਜਾਣ। ਲੋਕਾਂ ਦੀ ਅਜਿਹੀ ਗੈਰਵਿਗਿਆਨਕ ਸੋਚ ਕਾਰਨ ਹੀ ਸਿਆਸੀ, ਧਾਰਮਿਕ ਤੇ ਪਾਖੰਡੀ ਬਾਬਿਆਂ ਦੇ ਰਾਜ ਦੀ ਉਮਰ ਲੰਬੀ ਹੋ ਸਕਦੀ ਹੈ। ਅਤੇ ਲੋਕਾਂ ਦੀ ਹਰ ਤਰ੍ਹਾਂ ਦੀ ਲੁੱਟ ਕੀਤੀ ਜਾ ਸਕਦੀ ਹੈ। ਸ੍ਰੀ ਜ਼ੀਰਖ ਨੇ ਆਪਣੀ ਲੰਬੀ ਤਕਰੀਰ ਰਾਹੀਂ ਲੋਕਾਂ ਨੂੰ ਵਿਗਿਆਨਕ ਸਦੀ ਵਿਚ ਵਿਗਿਆਨਕ ਦ੍ਰਿਸ਼ਟੀਕੋਣ ਅਪਨਾਉਣ ਦੀ ਲੋੜ ਤੇ ਜ਼ੋਰ ਦਿੱਤਾ। ਸਮਾਗਮ ਦੌਰਾਨ ਸੁਸਾਇਟੀ ਮੈਂਬਰਾਂ ਨੇ ਹੈਰਾਨ ਕਰਨ ਵਾਲੇ ਜਾਦੂ ਦੇ ਟਰਿਕ ਦਿਖਾਕੇ ਜਾਦੂ ਬਾਰੇ ਪਾਈ ਜਾਂਦੀ ਗਲਤ ਧਾਰਨਾ ਨੂੰ ਰੱਦ ਕੀਤਾ। ਸਮਾਗਮ ਵਿਚ ਇੰਗਲੈਂਡ ਤੋਂ ਆਏ ਆਪਣੇ ਤਰਕਸ਼ੀਲ ਹਮਦਰਦਾਂ ਵਿਸ਼ੇਸ਼ ਤੌਰ 'ਤੇ ਸਨਮਾਨਿਤ ਕੀਤਾ। ਇਸ ਪ੍ਰੋਗਰਾਮ ਨੂੰ ਨਗਰ ਦੁਸਾਂਝ ਕਲਾਂ ਅਤੇ ਆਲੇ ਦੁਆਲੇ ਦੇ ਲੋਕਾਂ ਨੇ ਦੇਰ ਰਾਤ ਤੱਕ ਬੜੀ ਨੀਝ ਲਗਾ ਕੇ ਦੇਖਿਆ। ਫਗਵਾੜਾ ਇਕਾਈ ਦੇ ਪ੍ਰਧਾਨ ਸ੍ਰੀ ਸੁਖ ਰਾਮ ਨੇ ਸਮਾਗਮ ਵਿਚ ਪੁੱਜੇ ਲੋਕਾਂ ਦਾ ਸੁਸਾਇਟੀ ਵੱਲੋਂ ਅਤੇ ਨਗਰ ਸੁਧਾਰ ਸਭਾ ਵਲੋਂ ਨਿੱਘਾ ਸਗਾਵਤ ਕਰਦਿਆਂ ਸੁਸਾਇਟੀ ਦਾ ਸਹਿਯੋਗ ਦੇਣ ਬਦਲੇ ਧੰਨਵਾਦ ਕੀਤਾ। ਇਸ ਪ੍ਰੋਗਰਾਮ ਦੌਰਾਨ ਸ੍ਰੀ ਸੁਖਦੇਵ ਫਗਵਾੜਾ ਨੇ ਸਟੇ ਸੰਚਾਲਨ ਦੀ ਜ਼ਿੰਮੇਵਾਰੀ ਨਿਭਾਈ।

**ਸੁਖ ਰਾਮ, ਪ੍ਰਧਾਨ**

2. ਇਸੇ ਇਕਾਈ ਨੇ ਪਿਛਲੇ ਮਹੀਨੇ ਫਗਵਾੜਾ ਨੇੜੇ ਦੌਲਤਪੁਰ ਸਲਾਰਪੁਰ ਵਿਖੇ ਪਿੰਡ ਦੀ ਨੌਜਵਾਨ ਡਾਕਟਰ ਅੰਬੇਡਕਰ ਸਭਾ ਦੌਲਤਪੁਰ ਨਾਲ ਮਿਲਕੇ ਲੋਕਾਂ ਨੂੰ ਚੇਤੰਨ ਕਰਨ ਲਈ ਤਰਕਸ਼ੀਲ ਮੇਲਾ ਆਯੋਜਿਤ ਕੀਤਾ। ਸੁਸਾਇਟੀ ਪਿਛਲੇ ਅਠਾਰਾਂ ਸਾਲਾਂ ਤੋਂ ਆਪਣੇ ਵੱਖਰੇ ਵੱਖਰੇ ਪਲੇਟਫਾਰਮਾਂ ਰਾਹੀਂ ਸਾਧਾਰਨ ਲੋਕਾਂ ਨੂੰ ਅੰਧਵਿਸ਼ਵਾਸ਼ਾਂ ਤੇ ਵਹਿਮਾਂ ਭਰਮਾਂ 'ਚੋਂ ਕੱਢਣ ਦੇ ਉਪਰਾਲੇ ਕਰ ਰਹੀ ਹੈ। ਇਹਨਾਂ ਉਪਰਾਲਿਆਂ ਵਿਚ ਤਰਕਸ਼ੀਲ ਨਾਟਕ,

ਤਰਕਸ਼ੀਲ ਜਾਦੂ ਟਰਿੱਕ, ਭਾਸ਼ਣ, ਕਿਤਾਬਾਂ, ਰਸਾਲਿਆਂ ਅਤੇ ਅਖਬਾਰਾਂ ਰਾਹੀਂ ਆਪਣੇ ਵਿਚਾਰ ਲੋਕਾਂ ਵਿਚ ਪ੍ਰਚਾਰ ਰਹੀ ਹੈ। ਇਹ ਤਰਕਸ਼ੀਲ ਮੇਲਾ ਵੀ ਇਸੇ ਪ੍ਰੋਗਰਾਮਾਂ ਦੀ ਇਕ ਕੜੀ ਵਜੋਂ ਸੀ। ਇਸ ਮੇਲੇ ਵਿਚ ਹਰਦਾਸਪੁਰ ਦੀ ਨਾਟਕ ਮੰਡਲੀ ਵੱਲੋਂ '...ਤੇ ਦੇਵ ਪੁਰਸ਼ ਹਾਰ ਗਏ, ਅਣਆਈ ਮੌਤ' ਅਤੇ ਕੋਰੀਓਗ੍ਰਾਫੀ 'ਧੀ ਦੀ ਪੁਕਾਰ' ਬਹੁਤ ਹੀ ਪ੍ਰਭਾਵਸ਼ਾਲੀ ਢੰਗ ਰਾਹੀਂ ਪ੍ਰਦਰਸ਼ਤ ਕੀਤਾ ਗਿਆ। ਇਕਾਈ ਵਲੋਂ ਕਿਤਾਬਾਂ ਦਾ ਸਟਾਲ ਵੀ ਲਗਾਇਆ ਗਿਆ ਸੀ। ਪ੍ਰੋਗਰਾਮ ਦੀ ਸ਼ੁਰੂਆਤ ਸਮੇਂ ਪਿੰਡ ਦੀ ਸਰਪੰਚ ਨੇ ਨਗਰ ਨਿਵਾਸੀਆਂ ਨੂੰ ਅਜਿਹੇ ਵਿਲੱਖਣ ਪ੍ਰੋਗਰਾਮ ਨੂੰ ਸਹਿਣਸ਼ੀਲਤਾ ਨਾਲ ਬੈਠਣ ਲਈ ਆਖਿਆ ਅਤੇ ਨਾਲ ਹੀ ਤਰਕਸ਼ੀਲ ਸੁਸਾਇਟੀ ਦੇ ਅਜਿਹੇ ਪ੍ਰੋਗਰਾਮ ਆਯੋਜਿਤ ਕਰਨ ਦਾ ਧੰਨਵਾਦ ਕੀਤਾ। ਸਮਾਗਮ ਦੌਰਾਨ ਸਥਾਨਕ ਇਕਾਈ ਦੇ ਸਕੱਤਰ ਜਸਵਿੰਦਰ ਪਟਵਾਰੀ, ਇਕਾਈ ਦੇ ਸਾਬਕਾ ਪ੍ਰਧਾਨ ਸ੍ਰੀ ਘਣਸ਼ਾਮ ਅਤੇ ਮਾ.ਸੁਖਦੇਵ ਸਿੰਘ ਨੇ ਪ੍ਰਭਾਵਸ਼ਾਲੀ ਅਤੇ ਤਰਕ ਭਰਪੂਰ ਲੈਕਚਰ ਰਾਹੀਂ ਲੋਕਾਂ ਨੂੰ ਪਾਖੰਡੀ ਤੇ ਪ੍ਰਜੀਵੀ ਸਾਧਾਂ ਸੰਤਾਂ, ਚੇਲਿਆਂ ਅਤੇ ਜੋਤਸ਼ੀਆਂ ਦੇ ਚੁੰਗਲ ਤੋਂ ਬਚਣ ਲਈ ਪ੍ਰੇਰਿਤ ਕੀਤਾ। ਨਾਲ ਹੀ ਸਭ ਕਿਸਮ ਦੇ ਗੈਬੀ ਸ਼ਕਤੀ ਦੇ ਦਾਅਵੇਦਾਰਾਂ ਨੂੰ ਸੁਸਾਇਟੀ ਦਾ ਚੈਲਿੰਜ ਪੇਸ਼ ਕੀਤਾ ਅਤੇ ਸੁਸਾਇਟੀ ਦੇ ਰੱਖੇ ਇੱਕ ਲੱਖ ਰੁਪਏ ਜਿੱਤਣ ਲਈ ਮੈਦਾਨ ਵਿਚ ਨਿਤਰਨ ਲਈ ਕਿਹਾ। ਸਮਾਗਮ ਵਿਚ ਭਾਰੀ ਗਿਣਤੀ ਵਿਚ ਨਗਰ ਨਿਵਾਸੀਆਂ ਨੇ ਭਾਗ ਲਿਆ।

ਜਸਵਿੰਦਰ ਪਟਵਾਰੀ।

**ਇਕਾਈ ਬਠਿੰਡਾ:**

1.ਸਰੀਰਦਾਨ: ਤਰਕਸ਼ੀਲ ਸਮਰਥਕ ਤੇ ਅਗਾਂਹਵਧੂ ਲੋਕ ਹਿਤਾਂ ਲਈ ਜਦੋਜਹਿਦ ਕਰਨ ਵਾਲੇ ਸ੍ਰੀ ਸੁਰਿੰਦਰਪਾਲ ਸ਼ਰਮਾ ਸਪੁਤਰ ਸ੍ਰੀ ਉਦੇ ਚੰਦ ਅਤੇ ਸ੍ਰੀਮਤੀ ਕੁਸ਼ੱਲਿਆ ਦੇਵੀ ਪਿੰਡ ਖਿਆਲੀ ਵਾਲਾ, ਜੋ ਫੂਡ ਪਾਈਪ ਕੈਂਸਰ ਤੋਂ ਪੀੜਤ ਸਨ, ਨੇ ਆਪਣਾ ਮ੍ਰਿਤਕ ਸਰੀਰ ਮੈਡੀਕਲ ਖੋਜਾਂ ਤੇ ਲੋੜਵੰਦਾਂ ਨੂੰ ਅੰਗਦਾਨ ਕਰਨ ਹਿਤ ਸੀ.ਐਮ.ਸੀ.ਲੁਧਿਆਣਾ ਨੂੰ ਦਾਨ ਕੀਤਾ। ਦੇਹ ਦਾਨ ਕਰਨ ਤੋਂ ਪਹਿਲਾਂ ਉਹਨਾਂ ਦੇ ਨੇਤਰ ਆਈ ਕੇਅਰ ਸੁਸਾਇਟੀ ਮੌੜ ਮੰਡੀ ਨੂੰ ਡਾ.ਯਾਦਵਿੰਦਰ ਰਾਹੀਂ ਦਾਨ ਕਰ ਦਿੱਤੇ ਗਏ ਜੋ ਤੁਰੰਤ ਹੀ ਪਿੰਡ ਕੁੱਤੀਵਾਲ ਦੇ ਇਕ ਲੋੜਵੰਦ ਪੁਰਸ਼ ਨੂੰ ਤੇ ਇਕ ਨੇਤਰ ਜ਼ਿਲਾ ਪਟਿਆਲਾ ਦੀ ਇਕ ਪੇਂਡੂ ਔਰਤ ਨੂੰ ਲਗਾ ਕੇ ਦੋ ਜ਼ਿਦਗੀਆਂ ਰੁਸ਼ਨਾ ਦਿੱਤੀਆਂ ਗਈਆਂ। ਅੰਤਿਮ ਸ਼ੋਕ ਸਮਾਗਮ ਵਿਚ ਲੋਕ ਸੰਗਰਾਮ ਮੰਚ, ਨਾਰੀ ਸੰਗਰਾਮ ਮੰਚ ਅਤੇ ਤਰਕਸ਼ੀਲ ਸੁਸਾਇਟੀ ਪੰਜਾਬ ਦੇ ਸੂਬਾਈ ਆਗੂਆਂ ਤੋਂ ਇਲਾਵਾ ਪਿੰਡ ਦੇ ਯੁਵਕ ਭਲਾਈ ਕਲੱਬ ਅਤੇ ਮਰਹੂਮ ਦੇ ਰਿਸ਼ਤੇਦਾਰਾਂ ਨੇ ਉਨ੍ਹਾਂ ਦੇ ਸਰੀਰ ਦਾਨ ਸਬੰਧੀ ਲਏ ਮਨੁੱਖਤਾਵਾਦੀ ਮਹਾਨ ਦਾਨ ਦੇ ਫੈਸਲੇ ਦੀ ਸ਼ਲਾਘਾ ਕਰਦਿਆਂ ਸ਼ਰਧਾਂਜਲੀਆ ਭੇਂਟ ਕੀਤੀਆਂ ਤੇ ਇਹ ਗੱਲ ਉਭਰ ਕੇ ਸਾਹਮਣੇ ਆਈ ਕਿ ਸਰੀਰ ਨੂੰ ਮਿੱਟੀ ਜਾਂ ਸੁਆਹ ਬਣਾਉਣ ਦੀ ਥਾਂ ਮਨੁੱਖਤਾ ਦੇ ਭਲੇ ਤੇ ਮੈਡੀਕਲ ਖੋਜਾਂ ਲਈ ਦਾਨ ਦੇ ਕੇ ਫਜ਼ੂਲ ਦੇ ਸਮਾਜਿਕ ਤੇ ਧਾਰਮਿਕ ਕਰਮਕਾਂਡਾ ਤੇ ਨੂੰ ਛੱਡਕੇ ਉਸਾਰੂ ਤੇ ਵਿਗਿਆਨਕ ਵਿਕਲਪ ਉਲੀਕੇ ਜਾਣਾ ਤੇ ਨਵੀਆਂ ਰਾਹਾਂ ਨਵੀਆਂ ਲੀਹਾਂ ਤੇ ਤੁਰਿਆ ਜਾਵੇ। ਇਸ ਸਰੀਰਦਾਨ ਦੀ ਪ੍ਰਕ੍ਰਿਆ ਨੂੰ ਨੇਪਰੇ ਚਾੜਣ ਵਿਚ ਸ੍ਰੀ ਸੁਰਿੰਦਰਪਾਲ ਦੇ ਸਮੂਹ ਪਰਿਵਾਰ, ਰਿਸ਼ਤੇਦਾਰਾਂ ਤੋਂ ਇਲਾਵਾ ਪਿੰਡ ਦੇ ਡਾਕਟਰੀ ਪ੍ਰੈਕਟੀਸ਼ਨਰ ਸ੍ਰੀ ਸਰਬਜੀਤ ਸਿੰਘ ਡਾਕਟਰ ਅਤੇ ਤਰਕਸ਼ੀਲ ਸੁਸਾਇਟੀ ਬਠਿੰਡਾ ਇਕਾਈ ਦੇ ਸਕੱਤਰ ਸ੍ਰੀ ਉਤਮ ਸਿੰਘ, ਡਾ.ਕੇਵਲ ਕ੍ਰਿਸ਼ਨ ਜੀਦਾ, ਹਰਿੰਦਰ ਕੁਮਾਰ, ਕੁਲਵੰਤ, ਕਰਮਜੀਤ ਡਾਕਟਰ, ਜੋਨ ਪ੍ਰਧਾਨ ਸ੍ਰੀ ਰਣਜੀਤ ਸਿੰਘ, ਰ.ਸ.ਨਿਰਮਾਣ ਅਤੇ ਡਾ.ਯਾਦਵਿੰਦਰ ਸਿੰਘ ਮੌੜ ਮੰਡੀ ਅਤੇ ਸ੍ਰੀ ਜਗਤਾਰ ਸਿੰਘ ਮੀਤ ਪ੍ਰਧਾਨ ਦਾ ਅਹਿਮ ਯੋਗਦਾਨ ਰਿਹਾ।

2. 26.10.02 ਨੂੰ ਸਿਤਾਜ ਪੈਲੇਸ ਬਠਿੰਡਾ ਵਿਖੇ ਖੇਤੀਬਾੜੀ ਵਿਭਾਗ ਵੱਲੋਂ ਲਾਏ ਕਿਸਾਨ ਸਿਖਲਾਈ ਕੈਂਪ ਵਿਚ ਇਕਾਈ ਨੇ ਪ੍ਰਬੰਧਕਾਂ ਦੇ ਵਿਸ਼ੇਸ਼ ਸੱਦੇ ਤੇ ਸ਼ਿਰਕਤ ਕੀਤੀ। ਕਿਸਾਨਾਂ ਨੂੰ ਵਿਸਥਾਰਤ ਜਾਣਕਾਰੀ ਦਿੰਦਿਆਂ ਸ੍ਰੀ ਕੁਲਵੰਤ ਸਿੰਘ, ਹਰਿੰਦਰ ਕੁਮਾਰ ਅਤੇ ਹਾਕਮ ਸਿੰਘ ਨੇ ਦੱਸਿਆ ਕਿ ਸਾਡੇ ਕਿਸਾਨ ਅੰਧਵਿਸ਼ਤਵਾਸ਼ਾਂ ਦਾ ਸ਼ਿਕਾਰ ਹੋ ਕੇ ਕਦੀ ਨਰਮੇ ਦੇ ਪਤੰਗੇ ਦੀ ਸੁੰਡੀ ਮਾਰਨ ਲਈ ਪਾਖੰਡੀ ਸਾਧਾਂ ਤੋਂ ਧੂਫਾ ਅਤੇ ਕਦੀ ਪਾਣੀ ਮੰਤਰਾ ਕੇ ਛਿੜਕਦੇ ਹਨ। ਆਪਣਾ ਨੁਕਸਾਨ ਕਰਵਾ ਬੈਠਦੇ ਹਨ। ਮੂੰਹ-ਖੁਰ ਆਦਿ ਦੇ ਟੀਕੇ ਲਵਾਉਣ ਦੀ ਬਜਾਇ ਟੂਣੇ ਕਰਵਾਉਂਦੇ ਹਨ। ਇਸ ਮਾਰੂ ਬੁਝਾਨ ਤੋਂ ਬਚਣਾ ਚਾਹੀਦਾ ਹੈ। ਵਿਗਿਆਨਕ ਸਮਝ ਦੇ ਲੜ ਲੱਗਣਾ ਜ਼ਰੂਰੀ ਹੈ। ਇਸ ਮੌਕੇ ਸ੍ਰੀ ਕਰਮਜੀਤ ਅਤੇ ਵਿਜੈ ਕੁਮਾਰ ਨੇ ਜਾਦੂ ਦੇ ਸ਼ੋਅ ਵਿਖਾਕੇ ਕਿਸਾਨਾਂ ਦੇ ਮਨ 'ਚ ਗੈਬੀ ਸ਼ਕਤੀਆਂ ਪ੍ਰਤੀ ਪਏ ਭੁਲੇਖੇ ਕੱਢੇ। ਤਰਕਸ਼ੀਲ ਮੈਗਜ਼ੀਨ ਦੇ ਬਹੁਤ ਸਾਰੇ ਕਿਸਾਨਾਂ ਨੇ ਸਾਲਾਨਾ ਚੰਦੇ ਭਰੇ, ਕਿਤਾਬਾਂ ਤੇ ਕੈਸਟਾਂ ਵੀ ਖਰੀਦੀਆਂ।

3.ਇਸੇ ਦਿਨ ਐਨ.ਐਫ.ਐਲ.ਕਲੋਨੀ ਬਠਿੰਡਾ ਵਿਖੇ ਲਗਾਏ ਦੀਵਾਲੀ ਮੇਲੇ ਤੇ ਐਨ.ਐਫ.ਐਲ. ਦੇ ਮੈਨੇਜਰ ਜਨਰਲ ਵਲੋਂ ਵਿਸ਼ੇਸ਼ ਸੱਦੇ ਤੇ ਸੁਸਾਇਟੀ ਨੇ ਸ਼ਿਰਕਤ ਕੀਤੀ। ਤਰਕਸ਼ੀਲਤਾ ਦਾ ਸੁਨੇਹਾ ਦਿੰਦੇ ਬੈਨਰ ਲੋਕਾਂ ਨੂੰ ਆਕਰਸ਼ਿਤ ਕਰ ਰਹੇ ਸਨ। ਇਥੇ ਮੈਜਿਕ ਟ੍ਰਿਕਸ ਦੀਆਂ ਵੱਡੀਆਂ ਆਈਟਮ, ਹਵਾ ਵਿਚ ਉਡਕੇ ਵਿਖਾਉਣਾ, ਤਿੱਖੀਆਂ ਸੈਕੜੇ ਮੇਖਾਂ ਉਤੇ ਸਮਾਧੀ ਲਾਕੇ ਵਿਖਾਉਣਾ ਤੇ ਹਵਾ ਵਿਚੋਂ ਨੋਟ ਪੈਦਾ ਕਰਕੇ ਬਰਸਾਤ ਕਰਨੀ, ਦਿਲਚਸਪੀ ਦਾ ਕੇਂਦਰ ਰਹੇ। ਤਰਕਸ਼ੀਲ ਪ੍ਰੋਗਰਾਮ ਦੇਖ ਰਹੇ ਡਿਪਟੀ ਕਮਿਸ਼ਨਰ, ਬਠਿੰਡਾ ਤੇ ਜਨਰਲ ਮੈਨੇਜਰ ਐਨ.ਐਫ.ਐਲ. ਨੇ ਪ੍ਰੋਗਰਾਮ ਦੀ ਸ਼ਲਾਘਾ ਕੀਤੀ। ਪ੍ਰੋਗਰਾਮ ਨੂੰ ਡਾ.ਕੇਵਲ ਕਿਸ਼ਨ ਜੀਦਾ, ਉਤਮ ਸਿੰਘ ਸਕੱਤਰ ਅਤੇ ਜਗਤਾਰ ਸਿੰਘ ਨੇ ਸਫਲਤਾ ਨਾਲ ਪੇਸ਼ ਕੀਤਾ।

4.ਇਕਾਈ ਦੇ ਸਰਗਰਮ ਆਗੂਆਂ ਤੇ ਮੈਂਬਰਾਂ ਨੇ ਵੱਖ ਵੱਖ ਇਤਿਹਾਸਕ ਵਿਗਿਆਨਕ ਤੇ ਧਾਰਮਿਕ ਵਰਤਾਰਿਆਂ ਦੀ ਤਰਕਸੰਗਤ ਖੋਜ ਹਿਤ ਪੰਜਾਬ ਦੇ ਵੱਖ ਵੱਖ ਖੇਤਰਾਂ 'ਚ ਪ੍ਰਸਿੱਧ ਥਾਵਾਂ ਦਾ ਚਾਰ ਦਿਨਾਂ ਟੂਰ ਪ੍ਰੋਸਰਾਮ ਉਲੀਕਿਆ ਜੋ ਟੂਰਿਸਟ ਦੇ ਨਿੱਜੀ ਖਰਚੇ ਤੇ ਸੀ। ਇਸ ਟੂਰ ਪ੍ਰੋਗਰਾਮ ਵਿਚ ਉਚਾ ਪਿੰਡ ਸੰਘੋਲ ਵਿਖੇ ਪਿਛਲੇ ਤਿੰਨ ਦਹਾਇਕਾਂ 'ਚ ਹੋਈ ਖੁਦਾਈ ਤੇ ਖੋਜ ਰਾਹੀਂ ਸਾਹਮਣੇ ਆਈ ਪੁਰਾਤਨ ਸਭਿਅਤਾ ਦੇ ਨਮੂਨਿਆਂ 'ਚੋਂ ਭਵਨ ਨਿਰਮਾਣ ਕਲਾ, ਮੂਰਤੀ ਕਲਾ, ਪੁਰਾਤਨ ਇਤਿਹਾਸਕ ਲੱਭਤਾਂ ਮੋਹਰਾਂ ਸਿੱਕੇ ਕਰੰਸੀ ਤੇ ਹੋਰ ਬਹੁਤ ਸਾਰੇ ਨਮੂਨੇ ਅਜਾਇਬ ਘਰਾਂ 'ਚ ਵੇਖਣ ਨੂੰ ਮਿਲੇ।

**ਭਾਖੜਾ-ਨੰਗਲ ਡੈਮ**: ਸਾਰੇ ਡੈਮ ਤੇ ਜਾਕੇ ਜਾਣਕਾਰੀ ਪ੍ਰਾਪਤ



ਕਰਨ ਤੋਂ ਇਲਾਵਾ ਆਨੰਦਪੁਰ, ਕੀਰਤਪੁਰ, ਡੇਰਾ ਬਾਬਾ ਵਡਭਾਗ ਸਿੰਘ (ਧੌਲੀਧਾਰ) ਦੇ ਅੰਧਵਿਸ਼ਵਾਸ਼ੀ ਵਰਤਾਰੇ ਅੱਖੀਂ ਵੇਖੇ।

**ਜਵਾਲਾਮੁਖੀ ਸ਼ਹਿਰ**: ਜਵਾਲਾ ਜੀ ਮੰਦਰ ਵਿਚ ਨੇਚਰਲ ਗੈਸ ਰਿਸਣ ਕਰਕੇ ਲਗਾਤਾਰ ਜਲਦੀਆਂ ਲਾਟਾਂ ਦੇ ਰਹੱਸ ਪਿਛੇ ਵਿਗਿਆਨਕ ਕਾਰਨ ਤੇ ਗੋਰਖ ਡਿੱਬੀ ਦੇ ਉਬਲਦੇ ਪਾਣੀ ਦਾ ਭੁਲੇਖਾ ਭੇਣ ਦਾ ਰਹੱਸ ਤੇ ਜਵਾਲਾਮਾਤਾ ਪ੍ਰਗਟ ਹੋਣ ਦੇ ਰਹੱਸ ਜਾਨਣ ਦਾ ਮੌਕਾ ਮਿਲਿਆ। ਇਸ ਤੋਂ ਇਲਾਵਾ ਰਸਤੇ 'ਚ ਪੈਂਦੇ ਇੱਕ ਪ੍ਰਸੱਧ ਦੇਹਧਾਰੀ ਗੁਰੂਡੰਮ ਦੇ ਡੇਰੇ ਦੀ ਅਸਲੀਅਤ ਬਾਰੇ ਜਾਣਕਾਰੀ ਪ੍ਰਾਪਤ ਹੋਈ। ਸਿੱਖ ਧਰਮ ਨਾਲ ਸਬੰਧਤ ਧਾਰਮਿਕ ਇਤਹਾਸਕ ਥਾਵਾਂ ਤੇ ਜਾ ਕੇ ਜਿਥੇ ਸਰਬੱਤ ਦਾ ਭਲਾ ਚਾਹੁਣ ਵਾਲੇ ਮਾਨਵਭਾਵਾਂ ਦੀ ਤੇ ਲੋਕ ਪੱਖੀ ਰਹਿਬਰਾਂ ਦੀ ਬਹਾਦਰੀ ਤੇ ਮਹਾਨ ਪ੍ਰੰਪਰਾਵਾਂ ਦੀ ਭਲੀ ਭਾਂਤ ਜਾਣਕਾਰੀ ਪ੍ਰਾਪਤ ਹੋਈ ਉਥੇ ਇਹ ਵੀ ਪਤਾ ਲੱਗਿਆ ਕਿ ਕਿਵੇਂ ਇਸ ਧਰਮ ਦੇ ਠੇਕੇਦਾਰਾਂ ਨੇ ਗੁਰੂਸਾਹਿਬਾਨਾਂ ਦੇ ਨਾਮ ਨਾਲ ਕਲਪਿਤ ਅੰਧਵਿਸ਼ਵਾਸ਼ੀ ਚਮਤਕਾਰਾਂ ਨੂੰ ਜੋੜਕੇ ਮਿਥਿਹਾਸਕ ਦੇਵੀ ਦੇਵਤਿਆਂ ਨਾਲ ਜੁੜੇ 'ਕਰਾਮਾਤੀ ਅਡੰਬਰਾਂ' ਨੂੰ ਹੀ ਮਾਤ ਪਾਉਣ ਦੀ ਨਿਰਾਰਥਕ ਰਵਾਇਤ ਨਹੀਂ ਘੜੀ ਸਗੋਂ ਉਨ੍ਹਾਂ ਦੀ ਅਸਵਾਰੀ ਵਾਲੇ ਪਸ਼ੂਆਂ 'ਘੋੜੇ' ਆਦਿ ਨੂੰ ਵੀ ਪੌੜ ਮਾਰਕੇ ਸੰਗਤਾਂ ਲਈ ਪਾਣੀ ਕੱਢਣ ਵਾਲੇ ਚਮਤਕਾਰੀ/ ਕਰਾਮਾਤੀ ਘੋੜੇ ਵਜੋਂ ਪੇਸ਼ ਕੀਤਾ ਤੇ ਉਸ ਦੇ ਨਾਂ 'ਤੇ ਗੁਰਦੁਆਰਿਆਂ ਦੀ ਉਸਾਰੀ ਕੀਤੀ। ਜਦੋਂ ਕਿ ਸਿੱਖੀ ਸਿਧਾਂਤ ਅਜਿਹੀਆਂ ਕਰਾਮਤਾਂ ਦੀ ਨਿਖੇਧੀ ਕਰਦੇ ਹਨ। ਗੁਰਸਿੱਖੀ ਵਿਚ ਸਿਧਾਂਤਕ ਤੌਰ 'ਤੇ ਚਮਤਕਾਰਾਂ ਲਈ ਕੋਈ ਥਾਂ ਨਹੀਂ ਜਦੋਂ ਕਿ ਸਿੱਖੀ ਦੇ ਆਗੂ ਪੈਰੋਕਾਰਾਂ ਨੇ 'ਬੇਰੀ' ਦੇ ਰੁੱਖਾਂ ਨੂੰ ਚਮਤਕਾਰੀ ਐਲਾਨ ਕੇ ਦੁੱਖ ਭੰਜਨ ਦਾ ਰੁਤਬਾ ਦੇ ਰੱਖਿਆ ਹੈ।

ਵੱਖ ਵੱਖ ਧਾਰਮਿਕ ਮਨੌਤਾਂ ਨਾਲ ਸਬੰਧਤ ਧਰਮਸਥਾਨਾਂ/ਡੇਰਿਆਂ ਆਦਿ ਨੂੰ ਨੇੜਿਓਂ ਦੇਖਕੇ ਸਾਫ ਅਨੁਭਵ ਹੋਇਆ ਕਿ ਇਨ੍ਹਾਂ ਸਾਰੀਆਂ ਥਾਵਾਂ ਤੇ ਰੂਹਾਨੀਅਤ ਦੇ ਠੇਕੇਦਾਰ ਰੱਬ ਤੇ ਮਨੁੱਖ ਦਰਮਿਆਨ ਵਿਚਲੇ ਬਣਕੇ ਭੋਲੇ ਤੇ ਸਧਾਰਨ ਲੋਕਾਂ ਦੀ ਅੰਨੀ ਸ਼ਰਧਾ ਨੂੰ ਕੈਸ਼ ਕਰਕੇ ਆਪਣੀਆਂ ਤਜੌਰੀਆਂ/ ਗੋਲਕਾਂ/ਖਜ਼ਾਨੇ ਭਰ ਰਹੇ ਹਨ। ਸਾਰੇ ਥਾਈਂ ਅਨੰਤ ਮਾਇਆਜਾਲ ਫੈਲਿਆ ਹੋਇਆ ਹੈ।

5. ਤਰਕਸ਼ੀਲ ਇਕਾਈ ਗੋਨਿਆਣਾ ਮੰਡੀ ਦੇ ਸਰਗਰਮ ਤਰਕਸ਼ੀਲ ਵਰਕਰ ਸ੍ਰੀ ਜਗਤਾਰ ਸਿੰਘ ਦੇ ਛੋਟੇ ਵੀਰ ਸੁਖਜੰਟਸਿੰਘ ਦੀ ਪਾਣੀ 'ਚ ਡੁੱਬਕੇ ਹੋਈ ਦੁਖਦਾਈ ਮੌਤ ਉਪਰੰਤ ਪਰਿਵਾਰ ਵੱਲੋਂ ਨਿਰਾਰਥਕ ਧਾਰਮਿਕ ਰਸਮਾਂ 'ਤੇ ਪੰਪਰਾਵਾਂ ਨੂੰ ਛੱਡਕੇ ਫੁੱਲ ਪ੍ਰਵਾਹੁਣ, ਪਾਠ ਪੂਜਾ ਆਦਿ ਦੀ ਬਜਾਇ ਸ਼ੋਕ ਸਮਾਗਮ ਤੇ ਸ਼ਰਧਾਂਜਲੀ ਭੇਂਟ ਕਰਨ ਸਮੇਂ ਮਾਤਮ ਸੰਸਕਾਰਾਂ ਨਾਲ ਜੁੜੀਆਂ ਫਜ਼ੂਲ ਵੇਲਾ ਵਿਹਾ ਚੁਕੀਆਂ ਪੰਪਰਾਵਾਂ ਤੇ ਚੁਰਾਸੀ ਲੱਖ ਜੂਨੀ ਅਤੇ ਅਖੌਤੀ ਆਤਮਾ ਦੀ ਹੋਂਦ ਸਬੰਧੀ ਪੈਦਾ ਹੋਏ ਸਵਾਲਾਂ ਤੇ ਵਿਗਿਆਨਕ ਵਿਕਲਪਾਂ ਤੇ ਮਾਨਵਤਾਵਾਦੀ ਰਸਮਾਂ ਤੇ ਲੋਕ ਪੱਖੀ ਲੀਹਾਂ ਬਣਾਉਣ ਦੀ ਲੋੜ ਸਬੰਧੀ ਵਿਚਾਰ ਚਰਚਾ ਹੋਈ। ਜਿਸ ਵਿਚ ਸੁਸਾਇਟੀ ਦੇ ਸੂਬਾ ਜਨਰਲ ਸਕੱਤਰ ਸ੍ਰ.ਭੂਰਾ ਸਿੰਘ ਮਹਿਮਾ ਸਰਜਾ, ਰਾਮ ਸਿੰਘ ਨਿਰਮਾਣ, ਸ੍ਰੀ ਗੁਰਦੀਵ ਸਿੰਘ ਸਕੱਤਰ ਗੋਨਿਆਣਾ ਇਕਾਈ ਸ਼ਾਮਲ ਹੋਏ। ਕੁਲਵੰਤ ਸਿੰਘ, ਹਾਕਮ ਸਿੰਘ ਤੇ ਮਾ.ਜੋਗਿੰਦਰ ਸਿੰਘ ਤੋਂ ਇਲਾਵਾ ਸੁਰਿੰਦਰਬ ਕੁਮਾਰ ਵਿਤ ਸਕੱਤਰ ਬਠਿੰਡਾ ਇਕਾਈ ਨੇ ਸਹਿਯੋਗ ਕੀਤਾ। ਸ਼ੋਕ ਸਭਾ ਦੇ ਸ਼ੋਕ ਸਮਾਗਮ ਦਾ ਸੰਚਾਲਨ ਸ੍ਰੀ ਉਤਮ ਸਿੰਘ ਸਕੱਤਰ ਬਠਿੰਡਾ ਨੇ ਸਾਥੀ ਸੁਖਜੰਟ ਸਿੰਘ ਦੀ ਯਾਦ ਵਿਚ ਦੋ ਮਿੰਟ ਦਾ ਮੋਨ ਧਾਰਨ ਕਰਵਾਉਣ ਤੋਂ ਸ਼ੁਰੂ ਕੀਤਾ। ਪਰਿਵਾਰ ਵਲੋਂ ਮਰਹੂਮ ਦੀ ਯਾਦ ਵਿਚ ਲਾਇਬਰੇਰੀ ਚਲਾਉਣ ਦਾ ਐਲਾਨ ਕੀਤਾ ਗਿਆ ਤਾਂ ਜੋ ਲੋਕ ਵਿਗਿਆਨਕ ਗਿਆਨ ਰਾਹੀਂ ਵਹਿਮਾਂ ਭਰਮਾਂ ਤੇ ਅੰਧਵਿਸ਼ਵਾਸ਼ਾਂ ਚੋਂ ਨਿਕਲ ਸਕਣ।

**ਰਾਮ ਸਿੰਘ ਨਿਰਮਾਣ,ਪ੍ਰੈਸ ਸਕੱਤਰ**

**ਇਕਾਈ ਜੈਤੋ:**

ਇਸ ਇਕਾਈ ਨੇ ਸ੍ਰੀ ਕਰਤਾਰ ਸਿੰਘ ਸਰਾਭਾ ਕਲੱਬ, ਉਕੰਦਵਾਲਾ ਦੇ ਸਹਿਯੋਗ ਨਾਲ ਪਿੰਡ ਉਕੰਦਵਾਲਾ ਵਿਖੇ 6.12.02 ਨੂੰ ਤਰਕਸ਼ੀਲ ਪ੍ਰੋਗਰਾਮ ਕਰਵਾਇਆ ਜਿਸ ਵਿਚ ਆਰਟ ਸੈਂਟਰ ਸਮਰਾਲਾ ਦੀ ਟੀਮ ਨੇ ਨਾਟਕ ਅਤੇ ਕੋਰੀਓਗ੍ਰਫੀਆਂ ਪੇਸ਼ ਕੀਤੀਆਂ ਅਤੇ ਜਾਦੂ ਦੇ ਟਰਿੱਕ ਤਰਕਸ਼ੀਲ ਇਕਾਈ ਬਰਗਾੜੀ ਵੱਲੋਂ ਰਾਜਿੰਦਰਜੀਤ ਅਤੇ ਜਸਵੰਤ ਜੱਸ ਨੇ ਪੇਸ਼ ਕੀਤੇ। ਮੁੱਖ ਬੁਲਾਰੇ ਰਜਿੰਦਰ ਭਦੌੜ ਸਨ। ਇਸ ਪ੍ਰੋਗਰਾਮ ਦੀ ਖਾਸੀਅਤ ਇਹ ਸੀ ਕਿ ਸਮੁੱਚਾ ਪਿੰਡ ਸਮੇਤ ਔਰਤਾਂ ਦੇ ਇਸ ਵਿਚ ਸ਼ਾਮਲ ਸੀ ਅਤੇ ਸਾਰਾ ਪ੍ਰੋਗਰਾਮ ਇਕ ਟਿਕ ਦਖਦੇ ਰਹੇ। ਬੁਲਾਰਾ ਬੋਲਣ ਸਮੇਂ ਵੀ ਕੋਈ ਚੂੰ ਚਰਾਂ ਦੀ ਆਵਾਜ਼ ਨਹੀਂ ਸੀ ਆ ਰਹੀ। ਪ੍ਰੋਗਰਾਮ ਤੋਂ ਪ੍ਰਭਾਵਿਤ ਹੋਕੇ ਕਈ ਔਰਤਾਂ ਵੀ ਸਾਹਿਤ ਖਰੀਦਦੀਆਂ ਦੇਖੀਆਂ ਗਈਆਂ। ਬਰਗਾੜੀ ਇਕਾਈ ਵੱਲੋਂ ਲਗਾਈ ਤਰਕਸ਼ੀਲ ਪ੍ਰਦਰਸ਼ਨੀ ਵੀ ਖਾਸ ਖਿੱਚ ਦਾ ਕੇਂਦਰ ਰਹੀ। ਨਾਟਕ ਦੌਰਾਨ ਸਾਧ ਦਾ ਰੋਲ ਨਿਭਾ ਰਹੇ ਪਾਤਰ ਨੇ ਜਦੋਂ ਕਿਹਾ ਕਿ ਔਹ ਦੇਵੀ ਆ ਗਈ ਤਾਂ ਸਾਰੇ ਬੱਚੇ, ਔਰਤਾਂ ਅਤੇ ਕਾਫੀ ਬੰਦੇ ਵੀ ਪਿੱਛੇ ਵੱਲ ਨੂੰ ਦੇਖਣ ਲੱਗ ਪਏ, ਇਹ ਆਰਟ ਸੈਂਟਰ ਸਮਰਾਲਾ ਦੀ ਪੇਸ਼ਕਾਰੀ ਦਾ ਕੀਲ ਲੈਣ ਦਾ ਕਮਾਲ ਸੀ।

**ਦਲੀਪ ਸਿੰਘ ਚੈਨਾ, ਪ੍ਰਧਾਨ**

**ਇਕਾਈ ਮੁਕਤਸਰ ਲੱਖੇਵਾਲੀ:**

27 ਅਕਤੂਬਰ,02, ਨੂੰ ਗੁਰੂਸਰ ਵਿਖੇ ਤਰਕਸ਼ੀਲ ਮੇਲਾ ਕਰਵਾਇਆ ਗਿਆ ਜਿਸ ਵਿਚ ਆਰਟ ਸੈਂਟਰ ਸਮਰਾਲਾ ਨੇ ਨਾਟਕ,ਜੀਦਾ ਵੱਲੋਂ ਗੀਤ ਸੰਗੀਤ ਤੇ ਤਰਕਸ਼ੀਲਾਂ ਵੱਲੋਂ ਜਾਦੂ ਦੇ ਸ਼ੋਅ ਪੇਸ਼ ਕੀਤੇ ਗਏ। ਪਰਮਜੀਤ ਸਿੰਘ ਭਲੇਰੀਆ ਨੇ ਆਪਣਾ ਮਕਾਨ ਬਣਾਉਣ ਦੀ ਖੁਸ਼ੀ ਵਿੱਚ ਸਾਰੇ ਰਿਸ਼ਤੇਦਾਰਾਂ ਤੇ ਪਿੰਡ ਵਾਸੀਆਂ ਨੂੰ ਤਰਕਸ਼ੀਲ ਸੋਚ ਨਾਲ ਜੋੜਨ ਲਈ ਇਹ ਉੱਦਮ ਕੀਤਾ। ਰਜਿੰਦਰ ਭਦੌੜ ਨੇ ਭਾਸ਼ਨ ਕੀਤਾ। ਲੋਕਾਂ ਨੇ ਦਿਲਚਸਪੀ ਨਾਲ ਸਾਰਾ ਪ੍ਰੋਗਰਾਮ ਦੇਖਿਆ ਤੇ ਸਾਹਿਤ ਖਰੀਦਣ ਵਿਚ ਭਰਵੀਂ ਰੁਚੀ ਦਿਖਾਈ। ਪਿੰਡ ਦੇ ਯੂਥ ਕਲੱਬਾਂ ਤੇ ਜਸਕਰਨ ਕਰਾਈਵਾਲਾ ਨੇ ਭਰਵਾਂ ਸਹਿਯੋਗ ਦਿੱਤਾ।

ਗੁਰਮੀਤ ਭਲਵਾਨ, ਮੁਕਤਸਰ।

**ਇਕਾਈ ਗੁਰੂ ਹਰ ਸਹਾਏ:**

ਜ਼ਿਲਾ ਪ੍ਰਸ਼ਾਸ਼ਨ ਦੇ ਸਹਿਯੋਗ ਨਾਲ ਸਾਂਸ ਕਮੇਟੀ ਵੱਲੋਂ ਕਰਵਾਈ ਗਈ ਨਸ਼ਾ ਵਿਰੋਧੀ ਰੈਲੀ ਵਿੱਚ ਤਰਕਸ਼ੀਲਾਂ ਨੇ ਜਾਦੂ ਸ਼ੋਅ ਤੇ ਕੋਰੀਓਗ੍ਰਾਫੀਆਂ ਪੇਸ਼ ਕੀਤੀਆਂ। ਲੋਕਾਂ ਨੂੰ ਤਰਕਸ਼ੀਲ ਸੋਚ ਨਾਲ ਜੁੜਨ ਦਾ ਸੱਦਾ ਦਿੱਤਾ। ਪ੍ਰੋਗਰਾਮ

ਦੀ ਸਫਲਤਾ ਲਈ ਪ੍ਰਬੰਧਕਾਂ ਦੀ ਸਰਾਹਨਾ ਕੀਤੀ।

**ਰਣਜੀਤ ,ਮੌਠਾਂਵਾਲਾ ਜੋਨ ਖਜ਼ਾਨਚੀ ਫਾਜ਼ਿਲਕਾ।**

***ਇਕਾਈ ਖਿਲਚੀਆਂ:***

ਇਸ ਇਕਾਈ ਵੱਲੋਂ ਭੋਰਸੀ ਰਾਜਪੂਤਾਂ ਵਿਖੇ, ਸ਼ਹੀਦ ਕਰਤਾਰ ਸਿੰਘ ਸਰਾਭਾ ਨੂੰ ਸਮਰਪਿਤ ਤਰਕਸ਼ੀਲ ਮੇਲਾ ਕਰਵਾਇਆ ਗਿਆ ਜਿਸ ਵਿਚ ਰਜਿੰਦਰ ਭਦੌੜ ਨੇ ਭਾਰੀ ਇਕੱਠ ਨੂੰ ਸੰਬੋਧਨ ਕਰਦਿਆਂ ਵਹਿਮਾਂ ਭਰਮਾਂ ਵਿਚੋਂ ਨਿਕਲਣ ਦੀ ਅਪੀਲ ਕੀਤੀ। ਸਾਧਾਂ ਸੰਤਾਂ ਬਾਰੇ ਉਨ੍ਹਾਂ ਕਿਹਾ ਕਿ ਇਹ ਲੋਕਾਂ ਨੂੰ ਮਾਨਸਿਕ ਰੋਗੀ ਬਣਾਉਂਦੇ ਹਨ। ਇਸ ਮੌਕੇ ਰੇਲ ਕੋਚ ਫੈਕਟਰੀ ਕਪੂਰਥਲਾ ਦੀ ਨਾਟਕਮ ਮੰਡਲੀ 'ਲੋਕ ਕਲਾ ਮੰਚ' ਦੇ ਨਿਰਦੇਸ਼ਨਾ ਹੇਠ ਨਾਟਕ ਖੇਡੇ ਗਏ। ਲੋਕ ਨਾਟਕ ਕਲਾ ਮਾਨਾਵਾਲਾ ਵੱਲੋਂ ਨਿਰਮਲ ਸਿੰਘ ਸਕੱਤਰ ਮਾਝਾ ਜੋਨ ਦੀ ਨਿਰਦੇਸ਼ਨਾ ਹੇਠ ਕੋਰੀਓਗ੍ਰਾਫੀਆਂ ਪੇਸ਼ ਕੀਤੀਆਂ ਗਈਆਂ। ਤਰਕਸ਼ੀਲ ਗੁਰਬਖਸ਼ ਸਿੰਘ ਨੇ ਅੱਖਾਂ ਤੇਪੱਟੀ ਬੰਨ੍ਹ ਕੇ ਮੋਟਰ ਸਾਈਕਲ ਚਲਾਇਆ। ਜਾਦੂ ਦੇ ਟਰਿੱਕ ਤੇਜਪਾਲ, ਨਿਰਮਲ ਸਿੰਘ, ਡਾ ਮੁਖਵਿੰਦਰ ਸਿੰਘ ਨੇ ਪੇਸ਼ ਕੀਤੇ। ਕੋਲਿਆਂ ਦੀ ਅੱਗ 'ਤੇ ਤੁਰਨ ਅਤੇ ਗਰਮ ਸੰਗਲਾਂ ਨੂੰ ਠੰਢਾ ਕਰਨ ਦੇ ਟਰਿੱਕ ਲਖਵਿੰਦਰ ਸਿੰਘ ਅਤੇ ਅਮਰਜੀਤ ਕੌਰ ਨੇ ਕੀਤੇ। ਸਟੇਜ ਸਕੱਤਰੀ ਬਲਬੀਰ ਸਿੰਘ ਪਰਵਾਨਾ ਨੇ ਨਿਭਾਈ। ਇਕਾਈ ਬਰਗਾੜੀ ਵੱਲੋਂ ਤਰਕਸ਼ੀਲ ਪ੍ਰਦਰਸ਼ਨੀ ਅਤੇ ਸਾਹਿਤ ਦੀ ਸਟਾਲ ਲਗਾਈ ਗਈ। ਇਕਾਈ ਪ੍ਰਧਾਨ ਨੇ ਬਾਹਰੋਂ ਆਏ ਦਰਸ਼ਕਾਂ ਦਾ ਧੰਨਵਾਦ ਕੀਤਾ। ਕਾਮਰੇਡ ਦਲਜੀਤ ਸਿੰਘ, ਡਾਕਟਰ ਸਤਵਿੰਦਰ ਸੋਨੀ, ਬਲਜੀਤ ਬੱਬੂ, ਪਲਵਿੰਦਰ ਸਿੰਘ, ਸਤਨਾਮ ਸਿੰਘ ਅਤੇ ਸਰਬਜੀਤ ਸਿੰਘ ਨੇ ਇਸ ਮੇਲੇ ਨੂੰ ਸਫਲ ਬਣਾਉਣ ਲਈ ਵਿਸ਼ੇਸ਼ ਭੂਮਿਕਾ ਨਿਭਾਈ।

**ਪਰਮਜੀਤ ਸਿੰਘ, ਪ੍ਰਧਾਨ ਖਿਲਚੀਆਂ**

**ਇਕਾਈ ਭਾਦਸੋਂ:**

ਪਿੰਡ ਭੱਲਮਾਜਰਾ ਵਿਖੇ ਮਿਤੀ 1.12.02 ਨੂੰ ਇਕ ਮਿੰਨੀ ਤਰਕਸ਼ੀਲ ਮੇਲਾ ਕਰਵਾਇਆ ਗਿਆ ਜਿਸਦਾ ਮੁੱਖ ਪ੍ਰਬੰਧ ਸ.ਜਗਵੀਰ ਸਿੰਘ ਨੀਟਾ ਪਿੰਡ ਭੱਲਮਾਜਰਾ ਵੱਲੋਂ ਕੀਤਾ ਗਿਆ। ਮੇਲੇ ਵਿਚ ਲਗਭਗ 200 ਦਰਸ਼ਕਾਂ ਨੇ ਭਾਗ ਲਿਆ। ਪ੍ਰੋਗਰਾਮ ਦੇ ਸ਼ੁਰੂ ਵਿਚ ਸ੍ਰੀ ਸੋਹਣ ਥਾਪਰ ਪ੍ਰਧਾਨ ਇਕਾਈ ਵੱਲੋਂ ਲੋਕਾਂ ਨੂੰ ਡੇਰਿਆਂ ਤੋਂ ਸਰੀਰਕ ਅਤੇ ਮਾਨਸਿਕ ਲੁੱਟ ਖਸੁੱਟ ਕਰਾਉਣ ਤੋਂ ਬਚਨ ਦੀ ਅਪੀਲ ਕੀਤੀ।

ਇਸਤੋਂ ਬਾਅਦ ਸ੍ਰੀ ਸਤੀਸ਼ ਕੁਮਾਰ ਆਲੋਵਾਲ ਨੇ ਜਾਦੂ ਦੇ ਟਰਿੱਕ ਦਿਖਾਏ ਤੇ ਜਾਦੂ ਨੂੰ ਗੈਬੀ ਸ਼ਕਤੀ ਨਾ ਸਮਝਣ ਦੀ ਲੋਕਾਂ ਨੂੰ ਅਪੀਲ ਕੀਤੀ। ਸਟੇਜ ਦੀ ਜ਼ਿੰਮੇਵਾਰੀ ਗੁਰਦੀਪ ਸਿੰਘ ਸਕੱਤਰ ਨੇ ਨਿਭਾਈ। ਇਸ ਪ੍ਰੋਗਰਾਮ ਵਿਚ ਮੈਂਬਰ ਸੁਖਚਰਨ ਸਿੰਘ ਨਾਨੋਕੀ, ਦਰਸ਼ਨ ਸਿੰਘ ਜਿੰਦਲਪੁਰ ਖਜ਼ਾਨਚੀ, ਨਿਰਭੈ ਸਿੰਘ ਖਨੌੜਾ, ਕੁਲਵਿੰਦ ਸਿੰਘ ਰਾਣਾ ਗੋਬਿੰਦਪੁਰਾ ਨੇ ਸ਼ਮੂਲੀਅਤ ਕੀਤੀ। ਸ੍ਰੀ ਜਗਵੀਰ ਸਿੰਘ ਨੀਟਾ ਨੇ ਆਏ ਮੈਂਬਰਾਂ ਅਤੇ ਦਰਸ਼ਕਾਂ ਦਾ ਧੰਨਵਾਦ ਕੀਤਾ।

**ਸਤੀਸ਼ ਕੁਮਾਰ, ਪ੍ਰੈਸ ਸਕੱਤਰ,ਭਾਦਸੋਂ**

**ਇਕਾਈ ਸੁਨਾਮ:**

ਇਕਾਈ ਵੱਲੋਂ ਸੀ.ਸੈ.ਸ.ਸਕੂਲ ਸੁਨਾਮ ਵਿਖੇ ਬੱਚਿਆਂ ਅੰਦਰ ਤਰਕਸ਼ੀਲ ਨਜ਼ਰੀਆ ਵਿਕਸਤ ਕਰਨ ਅਤੇ ਉਹਨਾਂ ਦੀ ਪ੍ਰਤਿਭਾ ਉਜਾਗਰ ਕਰਨ ਦੇ ਉਪਰਾਲੇ ਵਜੋਂ ਮਿਡਲ ਅਤੇ ਸੈਕੰਡਰੀ ਬੱਚਿਆਂ ਦੇ ਪੇਂਟਿੰਗ ਅਤੇ ਭਾਸ਼ਨ ਮੁਕਾਬਲੇ ਕਰਵਾਏ ਗਏ। ਮਿਡਲ ਪੱਧਰ ਦਾ ਵਿਸ਼ਾ ਪ੍ਰਦੂਸ਼ਣ ਅਤੇ ਸੈਕੰਡਰੀ ਪੱਧਰ ਦਾ ਵਿਸ਼ਾ ਮਨੁੱਖੀ ਵਿਕਾਸ ਅਤੇ ਵਿਗਿਆਨ ਸੀ ਅਤੇ ਭਾਸ਼ਨ ਮੁਕਾਬਲੇ ਵਹਿਮਾਂ ਭਰਮਾਂ ਦੇ ਕਾਰਨ ਤੇ ਉਪਾਵਾਂ ਬਾਰੇ ਸੀ। ਇਸ ਵਿਚ 25 ਸਕੂਲਾਂ ਦੇ ਹੁਸ਼ਿਆਰ ਵਿਦਿਆਰਥੀਆਂ ਨੇ ਭਾਗ ਲਿਆ। ਪੇਪਰ ਰੀਡਿੰਗ ਅਤੇ ਜੱਜਾਂ ਦੀ ਭੂਮਿਕਾ ਡਾ.ਅਵਤਾਰ ਸਿੰਘ ਢੀਂਡਸਾ ਲੈਕਚਰਾਰ ਦਿੜਬਾ ਨੇ ਕੀਤੀ, ਅਮਰੀਕ ਸਿੰਘ ਖੋਖਰ ਪ੍ਰਿੰਸੀਪਲ ਛਾਹੜ, ਸ੍ਰੀ ਹੇਮ ਰਾਜ ਜਿੰਦਰ ਲੈਕਚਰਾਰ ਸੁਨਾਮ ਨੇ ਨਿਭਾਈ। ਸ਼ਿਸ਼ੂ ਭਾਰਤੀ ਮਾਡਲ ਸਕੂਲ ਸੁਨਾਮ ਦੀ ਵਿਦਿਆਰਥਣ ਸਤਿੰਦਰ ਕੌਰ ਫਸਟ, ਡੀ.ਏ.ਵੀ.ਸਕੂਲ ਸੁਨਾਮ ਦੀ ਬੱਚੀ ਨਵਜੋਤ ਕੌਰ ਸੈਕਿੰਡ, ਦਸ਼ਮੇਸ਼ ਪਬਲਿਕ ਸਕੂਲ ਸੁਨਾਮ ਦਾ ਬੱਚਾ ਗਗਨਇੰਦਰ ਸਿੰਘ ਥਰਡ ਰਹੇ। ਇਸੇ ਤਰ੍ਹਾਂ ਸੈਕੰਡਰੀ ਜਮਾਤਾਂ ਦੇ ਭਾਸ਼ਣ ਵਿਚ ਬਰਨਾਲਾ ਜੋਨ ਪ੍ਰਧਾਨ ਮਾ.ਪਰਮਵੇਦ, ਅਮਰੀਕ ਖੋਖਰ ਅਤੇ ਲਾਲੀ ਚਹਿਲ ਵਕੀਲ ਤੇ ਆਧਾਰਤ ਜਜਮੈਂਟ ਬੈਂਚ ਸੀ। ਸਪਰਿੰਗ ਡੇਲਜ਼ ਪਬਲਿਕ ਸਕੂਲ, ਸੰਗਰੂਰ ਦੀ ਬੱਚੀ ਸਿਮਰਦੀਪ ਕੌਰ ਫਸਟ, ਜੀ.ਜੀ.ਐਸ.ਐਸ.ਸਕੂਲ ਸੁਨਾਮ ਦੀ ਵਿਦਿਆਰਥਣ ਭਾਰਤੀ ਅਰੋੜਾ ਥਰਡ ਰਹੀ। ਮਿਡਲ ਸਕੂਲਾਂ ਦੇ ਪੇਂਟਿੰਗ ਮੁਕਾਬਲੇ ਵਿਚੋਂ ਸ.ਮਿ.ਸ.ਲਖਮੀਰਵਾਲਾ ਦਾ ਬੱਚਾ ਕਸ਼ਿਸ਼ ਸੈਕਿੰਡ ਤੇ ਹਿੰਦੂ ਸਭਾ ਸਕੂਲ ਸੁਨਾਮ ਦਾ ਬੱਚਾ ਹਰਦੀਪ ਸਿੰਘ ਥਰਡ ਰਿਹਾ। ਇਸ ਤਰ੍ਹਾਂ ਸੈਕੰਡਰੀ ਜਮਾਤਾਂ ਵਿਚੋਂ ਸੁਨਾਮ ਦੀ ਬੱਚੀ ਅਮਰਦੀਪ ਕੌਰ ਫਸਟ, ਜੀ.ਜੀ.ਐਸ.ਪਬਲਿਕ ਸਕੂਲ ਸੁਨਾਮ ਦਾ ਬੱਚਾ ਲਖਵਿੰਦਰ ਸਿੰਘ ਸੈਕਿੰਡ ਤੇ ਦਸ਼ਮੇਸ਼ ਪਬਲਿਕ ਸਕੂਲ ਸੁਨਾਮ ਦੀ ਬੱਚੀ ਗਗਨਦੀਪ ਕੌਰ ਥਰਡ ਰਹੇ। ਪੇਂਟਿੰਗ ਮੁਕਾਬਲੇ ਦੀ ਜਜਮੈਂਟ ਭਰਤ ਹਰੀ ਅਤੇ ਪ੍ਰੇਮ ਸਰੂਪ ਨੇ ਤਿਆਰ ਕੀਤੀ। ਭਾਗ ਲੈਣ ਵਾਲੇ ਹਰ ਵਿਦਿਆਰਥੀ ਦਾ ਸਨਮਾਨ ਕੀਤਾ ਗਿਆ।

ਇਨਾਮ ਵੰਡ ਰੀਟਾਇਰਡ ਪ੍ਰਿੰਸੀਪਲ ਸ੍ਰੀ ਪ੍ਰੇਮ ਸ਼ਰਮਾ, ਲੈਕਚਰਾਰ ਰਜਿੰਦਰ ਕੁਮਾਰ, ਸ੍ਰੀ ਅਨਿਲ ਕੁਮਾਰ, ਦਿੜਬਾ ਇਕਾਈ ਦੇ ਪ੍ਰਧਾਨ ਸ੍ਰੀ ਨੈਬ ਸਿੰਘ ਰਟੋਲਾਂ ਅਤੇ ਲਾਭ ਸਿੰਘ ਨੇ ਕੀਤੀ। ਇਸ ਪ੍ਰੋਗਰਾਮ ਵਿਚ ਸੰਗਰੂਰ ਇਕਾਈ ਦੇ ਮੈਂਬਰ ਸ੍ਰੀ ਸਰਬਜੀਤ ਸਿੰਘ ਨੇ ਜਾਦੂ ਦੀਆਂ ਖੇਡਾਂ ਦਿਖਾਈਆਂ। ਭੋਜ ਸਿੰਘ ਮਾਡਲ ਟਾਊਨ ਸ਼ੇਰੋਂ ਨੇ ਲੋਕ ਪੱਖੀ ਗੀਤ ਗਾਏ। ਸ੍ਰੀ ਪ੍ਰੇਮ ਸਰੂਪ ਨੇ ਸਟੇਜ ਦੀ ਕਾਰਵਾਈ ਨਿਭਾਈ। ਪ੍ਰੋਗਰਾਮ ਨੂੰ ਸੰਬੋਧਨ ਕਰਦਿਆਂ ਮਾ.ਪਰਮਵੇਦ ਨੇ ਕਿਹਾ ਕਿ ਸੁਸਾਇਟੀ ਲੋਕਾਂ ਦੇ ਮਨਾਂ ਵਿਚੋਂ ਅੰਧਵਿਸ਼ਵਾਸ਼ਾਂ ਦਾ ਸਫਾਇਆ ਕਰਨ ਲਈ ਯਤਨਸ਼ੀਲ ਹੈ। ਡਾ.ਅਵਤਾਰ ਸਿੰਘ ਢੀਂਡਸਾ, ਸ੍ਰੀ ਅਮਰੀਕ ਖੋਖਰ, ਸ੍ਰੀ ਦਵਿੰਦਰ ਸਿੰਘ ਨੇ ਵੀ ਆਪਣੇ ਵਿਚਾਰ ਰੱਖੇ।

ਅੰਤ ਵਿਚ ਬੱਚਿਆਂ ਵੱਲੋਂ ਪੇਂਟਿੰਗ ਦੀ ਪ੍ਰਦਰਸ਼ਨੀ ਲਗਾਈ ਗਈ ਜਿਸ ਨੂੰ ਵੇਖ ਕੇ ਅਧਿਆਪਕ ਤੇ ਮਾਪੇ ਅਸ਼ ਅਸ਼ ਕਰ ਉਠੇ। ਇਸ ਪ੍ਰੋਗਰਾਮ ਦੀ ਵਿਲੱਖਣਤਾ ਇਹ ਸੀ ਕਿ ਤਰਕਸ਼ੀਲ ਸੁਸਾਇਟੀ ਵੱਲੋਂ ਪਹਿਲੀ ਵਾਰ ਪੇਂਟਿੰਗ ਮੁਕਾਬਲੇ ਕਰਵਾਏ ਗਏ ਸਨ।

**ਮਾ. ਪਰਮ ਵੇਦ ਜੋਨ ਪ੍ਰਧਾਨ ਬਰਨਾਲਾ**





# ਤੁਹਾਡੇ ਹੁੰਗਾਰੇ

ਸਤੰਬਰ ਅਕਤੂਬਰ ਦਾ ਅੰਕ ਪਿਛਲੇ ਅੰਕਾਂ ਦੇ ਮੁਕਾਬਲੇ ਬੇਹਤਰੀਨ ਸੀ। ਬਾਬਾ ਭਗਤ ਸਿੰਘ ਬਿਲਗਾ ਨਾਲ ਮੁਲਾਕਾਤ ਇੱਕ ਅਭੁੱਲ ਯਾਦ ਵਾਂਗ ਹੈ। ਉਨ੍ਹਾਂ ਦੇ ਵਿਚਾਰ ਅੱਜ ਵੀ ਸਾਡਾ ਮਾਰਗ ਦਰਸ਼ਨ ਕਰਦੇ ਹਨ। ਬਲਵਿੰਦਰ ਬਰਨਾਲਾ ਜੀ ਦਾ ਡੇਰਾਵਾਦ ਲੇਖ ਪਾਏਦਾਰ ਲੇਖਣੀ ਸੀ। ਪ੍ਰੋ.ਰੁਚੀ ਰਾਮ ਸਾਹਨੀ ਬਾਰੇ ਜਾਣਕਾਰੀ ਬਹੁਤ ਵਧੀਆ ਸੀ। ਇਸ ਤਰ੍ਹਾਂ ਦੇ ਜਾਣਕਾਰੀ ਭਰਪੂਰ ਲੇਖ ਦਿਆ ਕਰੋ।

**ਰੋਜ਼ੀ ਕਮਲ, ਬਾਘਾਪੁਰਾਣਾ**

ਇਸ ਅੰਕ ਦਾ ਸਮੁੱਚਾ ਮੈਟਰ ਹੀ ਪਸੰਦ ਆਇਆ। ਸੰਪਾਦਕੀ, ਰੁਪਿੰਦਰ ਰਮਨ ਦਾ ਲੇਖ ਧਰਮ ਤੇ ਵਿਗਿਆਨ, ਕੇਸ ਰਿਪੋਰਟ, ਕਾਵਿ ਵਿਅੰਗ ਤੇ ਮਿੰਨੀ ਕਹਾਣੀਆਂ ਪ੍ਰਭਾਵਸ਼ਾਲੀ ਸਨ। ਮੈਂ ਤੇ ਮੇਰੇ ਦੋਸਤ ਮੈਗਜ਼ੀਨ ਦੀ ਬੜੀ ਬੇਸਬਰੀ ਨਾਲ ਉਡੀਕ ਕਰਦੇ ਹਾਂ।

**ਗੁਰਜੰਟ ਸਿੰਘ ਨਸਰਾਲੀ,ਤਪਿੰਦਰ ਸਿੰਘ, ਗੋਪੀ ਸਿੰਘ, ਨਸਰਾਲੀ (ਲੁਧਿਆਣਾ)**

ਸਤੰਬਰ-ਅਕਤੂਬਰ ਦਾ ਸਮੁੱਚਾ ਮੈਟਰ ਜਾਣਕਾਰੀ ਭਰਪੂਰ ਸੀ ਜਿਸ ਵਿਚ ਪ੍ਰੇਮੀਆਂ ਦਾ ਪ੍ਰੇਮ, ਡੇਰਾਵਾਦ ਤੇ ਉਸਦਾ ਸਿਆਸੀਕਰਨ, ਧਰਮ ਤੇ ਵਿਗਿਆਨ ਆਦਿ ਰਚਨਾਵਾਂ ਪਸੰਦ ਆਈਆਂ। ਮੈਗਜ਼ੀਨ ਵਿੱਚ ਪਹਿਲਾਂ ਨਾਲੋਂ ਆਏ ਸੁਧਾਰ ਲਈ ਸੰਪਾਦਕੀ ਬੋਰਡ ਵਧਾਈ ਦਾ ਹੱਕਦਾਰ ਹੈ।

**ਜਗਦੀਸ਼, ਬਹਾਦਰਪੁਰ (ਮਾਨਸਾ)**

ਕਾਫੀ ਇੰਤਜ਼ਾਰ ਤੋਂ ਬਾਅਦ ਨਵੰਬਰ ਦਸੰਰਬਰ ਅੰਕ ਮਿਲਿਆ। ਸੰਪਾਦਕੀ ਅਣਸੋਧਿਆ ਰੋਹ ਕਾਬਿਲੇ ਤਾਰੀਫ ਸੀ। ਬਲਵੀਰ ਪਰਵਾਨਾ ਜੀ ਨਾਲ ਮੁਲਾਕਾਤ, ਪ੍ਰੋ.ਸ਼ੁਭ ਪ੍ਰੇਮ ਦਾ ਵਾਯੂਮੰਡਲ ਬਾਰੇ ਲੇਖ ਤੇ ਕੇਸ ਰਿਪੋਰਟਾਂ ਬਹੁਤ ਪਸੰਦ ਆਈਆਂ। ਆਜ਼ਾਦੀ ਸੰਗਰਾਮ ਦੇ ਨਾਇਕ ਸ.ਅਜੀਤ ਸਿੰਘ ਦੇ ਲੇਖ ਵਿੱਚ ਜਨਮ ਮਿਤੀ ਦੀ ਗਲਤੀ ਬਹੁਤ ਰੜਕੀ।

**ਕੁਲਦੀਪ ਗਰੇਵਾਲ,ਸਰਵਨ ਸਿੰਘ,**
**ਫਤਿਹਗੜ੍ਹ ਪੰਜਤੂਰ(ਮੋਗਾ)**

ਇਹ ਅੰਕ ਖੂਬਸੂਰਤ ਟਾਈਟਲ ਨਾਲ ਸਜਿਆ ਤੇ ਅਨੇਕਾਂ ਰਚਨਾਵਾਂ, ਕੇਸ ਰਿਪੋਰਟਾਂ ਤੇ ਸਰਗਰਮੀਆਂ ਨਾਲ ਭਰਪੂਰ ਮੈਗਜ਼ੀਨ ਦੀ ਸਾਲ ਦੀ ਆਖਰੀ ਪੇਸ਼ਕਸ਼ ਬਹੁਤ ਪਸੰਦ ਆਈ। ਪਰਵਾਨਾ ਜੀ ਨਾਲ ਮੁਲਾਕਾਤ ਵਿੱਚ ਉਨ੍ਹਾਂ ਦੀ ਆਖਰੀ ਸਲਾਹ ਮੈਗਜ਼ੀਨ ਨੂੰ ਬੇਹਤਰ ਬਣਾਉਣ ਵਿੱਚ ਸਹਾਈ ਸਿੱਧ ਹੋਵੇਗੀ। ਸ.ਅਜੀਤ ਸਿੰਘ ਬਾਰੇ ਲੇਖ, ਹਿੰਦੂਵਾਦ ਬਨਾਮ ਫਾਸ਼ੀਵਾਦ, ਵਿਚਾਰ ਵਿਸਥਾਰ, ਪੀ.ਸੀ.ਰੇਅ ਬਾਰੇ ਜਾਣਕਾਰੀ ਤੇ ਅਸੀਂ ਵੇਖਿਆ ਸਿਆਸੀ ਚੌਧਰੀਆਂ ਦਾ ਰੰਗ ਖਾਸ ਤੌਰ ਤੇ ਪਸੰਦ ਆਏ। ਕਵਿਤਾਵਾਂ ਤੇ ਮਿੰਨੀ ਕਹਾਣੀਆਂ ਨੇ ਮੈਗਜ਼ੀਨ ਨੂੰ ਚਾਰ ਚੰਨ ਲਾ ਦਿੱਤੇ।

**ਜਸਵੀਰ ਬੇਗਮਪੁਰੀ,ਬੇਗਮਪੁਰ(ਨਵਾਂ ਸ਼ਹਿਰ)**

ਨਵੰਬਰ ਦਸੰਬਰ ਦਾ ਤਰਕਸ਼ੀਲ ਅੰਕ ਸਾਂਭਣਯੋਗ ਸੀ। ਸੰਪਾਦਕੀ ਪਸੰਦ ਆਈ। ਗੁਰਚਰਨ ਨੂਰਪੁਰ ਦਾ ਲੇਖ ਡੇਰਿਆਂ ਤੇ ਭੀੜ ਕਿਉਂ? ਤੇ ਆਓ ਜਾਦੂ ਸਿੱਖੀਏ ਚੰਗੀਆਂ ਰਚਨਾਵਾਂ ਸਨ। ਪਾਠਕਾਂ ਦੇ ਹੁੰਗਾਰੇ ਮੈਗਜ਼ੀਨ ਦੀ ਸਹੀ ਤਸਵੀਰ ਪੇਸ਼ ਕਰਦੇ ਸਨ।

**ਮੰਗਾ ਸਿੰਘ ਭੁੰਗ, ਮੱਵੀ ਸੱਪਾਂ(ਪਟਿਆਲਾ)**

ਇਹ ਅੰਕ ਬਹੁਤ ਪ੍ਰਭਾਵਸ਼ਾਲੀ ਨਹੀਂ ਸੀ। ਪਿਛਲੇ ਅੰਕਾਂ ਦੇ ਮੁਕਾਬਲੇ ਮੈਟਰ ਉਚ ਪਾਏ ਦਾ ਨਹੀਂ ਸੀ। ਫਿਲਾਸਫੀ ਦਾ ਲੰਬਾ ਚੌੜਾ ਲੇਖ ਪਾਠਕਾਂ ਨਾਲ ਬੇਇਨਸਾਫੀ ਹੈ। ਕਾਲਮ ਪਿੰਡ ਦੀ ਸੱਥ 'ਤੋਂ ਗੈਰਹਾਜ਼ਰੀ ਰੜਕੀ। ਇਕਾਈਆਂ ਦੀਆਂ ਸਰਗਰਮੀਆਂ ਦਾ ਮੈਟਰ ਕਿਸੇ ਵੀ ਹਾਲ ਮਿੱਸ ਨਹੀਂ ਹੋਣਾ ਚਾਹੀਦਾ।

**ਜਸਵੰਤ ਜੱਸ, ਫਰੀਦਕੋਟ**

ਨਵੰਬਰ-ਦਸੰਬਰ ਅੰਕ ਦੀ ਸੰਪਾਦਕੀ ਵਧੀਆ ਸੀ। ਮੁਲਾਕਾਤ, ਡੇਰਿਆਂ ਤੇ ਭੀੜ ਕਿਉਂ, ਪਾਖੰਡੀ ਭਗਵਾਨਾਂ ਦਾ ਬੋਲਬਾਲਾ ਆਦਿ ਰਚਨਾਵਾਂ ਪਸੰਦ ਆਈਆਂ। ਪੀ.ਸੀ.ਰੇਅ ਦੀ ਜੀਵਨੀ ਤੇ ਆਓ ਜਾਦੂ ਸਿੱਖੀਏ ਕਾਲਮ ਵੀ ਜਾਣਕਾਰੀ ਭਰਪੂਰ ਸਨ। ਮਿੰਨੀ ਕਹਾਣੀਆਂ ਉੱਚ ਪਾਏ ਦੀਆਂ ਸਨ। ਸ.ਅਜੀਤ ਸਿੰਘ ਬਾਰੇ ਲੇਖ ਵੀ ਚੰਗਾ ਸੀ। ਮੈਗਜ਼ੀਨ ਨੂੰ ਹੋਰ ਰੌਚਿਕ ਬਣਾਉਣ ਲਈ ਨਵੇਂ ਕਾਲਮ ਸ਼ੁਰੂ ਕਰਨ ਦੀ ਲੋੜ ਹੈ।

**ਸਿਮਨਪ੍ਰੀਤਕੌਰ, ਸੰਗੀਤਾ, ਅਮਨਦੀਪ,**
**ਸਤਵਿੰਦਰ, ਬਲਜੀਤ, ਮੀਨਾ, ਸਰਦੂਲਗੜ੍ਹ**

ਨਵੰਬਰ ਅੰਕ ਵਿੱਚ ਬਲਵੀਰ ਪਰਵਾਨਾ ਜੀ ਨਾਲ ਮੁਲਾਕਾਤ ਪਸੰਦ ਆਈ। ਅਸੀਂ ਵੇਖਿਆ ਸਿਆਸੀ ਚੌਧਰੀਆਂ ਦਾ ਰੰਗ ਤੇ ਹੇਮ ਰਾਜ ਸਟੈਨੋ ਦਾ ਲੇਖ ਹਿੰਦੂਵਾਦ ਬਨਾਮ ਫਾਸ਼ੀਵਾਦ ਵੀ ਪਸੰਦ ਆਏ। ਪ੍ਰੋ.ਸ਼ੁਭ ਪ੍ਰੇਮ ਜੀ ਦੀ ਵਾਯੂਮੰਡਲ ਬਾਰੇ ਜਾਣਕਾਰੀ ਭਾਵਪੂਰਤ ਸੀ।

**ਪਰਗਟ ਸਿੰਘ ਹੈਪੀ, ਆਲੋਵਾਲ ਪਟਿਆਲਾ,**
**ਕੁਲਵਿੰਦਰ ਸਿੰਘ ਚਾਵਲਾ, ਮੁਕਤਸਰ**

ਨਵੰਬਰ ਦਾ ਮੈਗਜ਼ੀਨ ਬਹੁਤ ਹੀ ਵਧੀਆ ਸੀ। ਸੰਪਾਦਕੀ, ਬਲਵੀਰ ਪ੍ਰਵਾਨਾ ਜੀ ਨਾਲ ਮੁਲਾਕਾਤ, ਹੇਮ ਰਾਜ ਸਟੈਨੋ ਦਾ ਹਿੰਦੂਵਾਦ ਬਾਰੇ ਲੇਖ, ਵਾਯੂਮੰਡਲ ਬਾਰੇ ਪ੍ਰੋ.ਸ਼ੁਭ ਪ੍ਰੇਮ ਜੀ ਦੀ ਰਚਨਾ, ਮਨੋਵਿਗਿਆਨ, ਵਿਚਾਰ ਵਿਸਥਾਰ, ਕੇਸ ਰਿਪੋਰਟਾਂ ਤੇ ਮਿੰਨੀ ਕਹਾਣੀਆਂ ਤਾਰੀਫ ਦੇ ਕਾਬਿਲ ਸਨ। ਪਰੂਫ ਰੀਡਿੰਗ ਦੀਆਂ ਗਲਤੀਆਂ ਅਜੇ ਵੀ ਰੜਕਦੀਆਂ ਹਨ।

**ਬਖਸ਼ੀਸ਼ ਸਿੰਘ ਤਰਕਸ਼ੀਲ, ਮਲੋਟ**

ਇਸ ਅੰਕ ਦੀ ਸੰਪਾਦਕੀ, ਭਖਦੇ ਮਸਲੇ, ਪਖੰਡੀ ਭਗਵਾਨਾਂ ਦਾ ਬੋਲਬਾਲਾ, ਉਦਾਸੀ ਰੋਗ ਆਦਿ ਰਚਨਾਵਾਂ ਪ੍ਰਭਾਵਸ਼ਾਲੀ ਸਨ। ਬਲਵੀਰ ਪਰਵਾਨਾ ਜੀ ਨਾਲ ਮੁਲਾਕਾਤ, ਪ੍ਰਸਿੱਧ ਵਿਗਿਆਨੀ ਪੀ.ਸੀ.ਰੇਅ ਬਾਰੇ ਜਾਣਕਾਰੀ ਕਾਬਿਲੇ ਤਾਰੀਫ ਸਨ। ਵਾਯੂਮੰਡਲ ਤੇ ਪੁਲਾੜੀ ਉਪਗ੍ਰਹਿ ਬਾਰੇ ਲੇਖ ਗਿਆਨ-ਵਰਧਕ ਸਨ। ਬੂਟਾ ਸਿੰਘ ਮਹਿਮਾ ਸਰਜਾ ਦੀ ਨਜ਼ਮ ਤੇ ਦਰਸ਼ਨ ਸਿੰਘ ਆਵਾਰਾ ਦੀ ਕਵਿਤਾ ਅਮਿੱਟ ਛਾਪ ਛੱਡ ਗਈਆਂ। ਜਗਿਆਸਾ ਤੇ ਕੇਸ ਰਿਪੋਰਟਾਂ ਦੀ ਦਿਲਚੱਸਪ ਸਨ। ਮਿੰਨੀ ਰਚਨਾਵਾਂ ਉੱਚ ਪਾਏ ਦੀਆਂ ਸਨ। ਕਾਲਮ ਪਿੰਡ ਦੀ ਸੱਥ

'ਚੋਂ ਗੈਰਹਾਜ਼ਰ ਸੀ। ਸ.ਅਜੀਤ ਸਿੰਘ ਦੀ ਜਨਮ ਮਿਤੀ ਬਾਰੇ ਗਲਤੀ ਵੱਡੀ ਸੀ।

**ਜੁਗਿੰਦਰਪਾਲ ਗਿੰਦਰ, ਗੁਰਪ੍ਰੀਤ ਸਿੰਘ ਬਰਾੜ, ਸ਼ਮਸ਼ੇਰ ਸਿੰਘ, ਡਾ.ਮਲਕੀਤ, ਬੂਟਾ ਸਿੰਘ ਭੁੱਲਰ, ਨਵਾਂ ਕਿਲਾ(ਫਰੀਦਕੋਟ)**

ਨਵੰਬਰ ਅੰਕ ਦੀਆਂ ਰਚਨਾਵਾਂ ਚੰਗੀਆਂ ਸਨ ਪਰ ਦਿੱਖ ਪੱਖੋਂ ਠੀਕ ਨਹੀਂ ਸਨ। ਪਰੂਫ ਰੀਡਿੰਗ ਦੀਆਂ ਗਲਤੀਆਂ ਵੀ ਨਜ਼ਰ ਆਉਂਦੀਆਂ ਸਨ। ਕੇਸ ਰਿਪੋਰਟਾਂ ਗਿਣਤੀ ਵਿੱਚ ਜ਼ਿਆਦਾ ਹੋਣ ਦੀ ਬਜਾਏ ਪ੍ਰਭਾਵਸ਼ਾਲੀ ਤੇ ਨਿਵੇਕਲੀਆਂ ਹੋਣੀਆਂ ਚਾਹੀਦੀਆਂ ਹਨ। ਹਰ ਕਾਲਮ ਦੀ ਵੱਖਰੀ ਦਿੱਖ ਹੋਣੀ ਚਾਹੀਦੀ ਹੈ। ਇਸ ਵੱਲ ਧਿਆਨ ਦਿਓ। ਪਾਠਕਾਂ ਦੀ ਸ਼ਮੂਲੀਅਤ ਵਾਲੇ ਨਵੇਂ ਕਾਲਮ ਸ਼ੁਰੂ ਕਰ ਸਕੋ ਤਾਂ ਚੰਗਾ ਹੈ।

**ਅਮਨਪਾਲ ਕੌਰ, ਘੁੱਕਿਆਂਵਾਲੀ (ਹਰਿਆਣਾ)**

ਇਸ ਅੰਕ ਵਿੱਚ ਸ.ਅਜੀਤ ਸਿੰਘ ਜੀ ਬਾਰੇ ਲੇਖ ਪੜ੍ਹਿਆ ਤੇ ਪਸੰਦ ਆਇਆ। ਅਜਿਹੇ ਸੂਰਬੀਰਾਂ ਦੀ ਕੁਰਬਾਨੀ ਨੂੰ ਹਰਗਿਜ਼ ਭੁਲਾਉਣਾ ਨਹੀਂ ਚਾਹੀਦਾ। ਮੈਗਜ਼ੀਨ ਸਾਡੀ ਜ਼ਿੰਦਗੀ ਦਾ ਹਿੱਸਾ ਬਣ ਗਿਆ ਹੈ। ਸਾਰਾ ਮੈਟਰ ਦਿਲਚਸਪ ਹੁੰਦਾ ਹੈ। ਕ੍ਰਿਸ਼ਨ ਬਰਗਾੜੀ ਨੂੰ ਸਿਜਦਾ ਕਰਦੇ ਹਾਂ।

**ਬਲਵਿੰਦਰ ਸਿੰਘ, ਮੰਡੀ ਮੁੱਲਾਂਪੁਰ, ਕਾਂਸਟੇਬਲ ਮੋਹਨ ਲਾਲ ਸੈਣੀ, ਬੀ.ਐਸ.ਐਫ. ਫਿਰੋਜ਼ਪੁਰ**

ਨਵੰਬਰ ਅੰਕ ਦੀ ਸਪਾਦਕੀ ਪਸੰਦ ਆਈ। ਭਖਦੇ ਮਸਲੇ, ਵਿਚਾਰ ਤੇ ਵਿਸਥਾਰ, ਡੇਰਿਆਂ ਤੇ ਭੀੜ ਕਿਉਂ, ਲੋਕੋ ਜਾਗੋ ਆਦਿ ਰਚਨਾਵਾਂ ਪਸੰਦ ਆਈਆਂ। ਸਾਰਾ ਮੈਟਰ ਜਾਣਕਾਰੀ ਭਰਪੂਰ ਸੀ।

**ਹਰਪ੍ਰੀਤ ਕੌਰ ਝਨੀਰ, ਲੈਕਚਰਾਰ, ਰਜਿੰਦਰ ਕੌਰ, ਕੁਲਵੀਰ ਕੌਰ ਬੀ.ਏ.ਭਾਗ ਤੀਜਾ, ਮਾਤਾ ਗੁਜਰੀ ਕਾਲਿਜ, ਸਰਦੂਲਗੜ੍ਹ**

ਨਵੰਬਰ ਅੰਕ ਬਾਹਰੋਂ ਤੇ ਅੰਦਰੋਂ ਦਿੱਖ ਭਰਪੂਰ ਸੀ। ਸੰਪਾਦਕੀ, ਸਮੇਂ ਅਨੁਸਾਰ ਢੁੱਕਵੀਂ ਸੀ। ਹੇਮਰਾਜ ਸਟੈਨੋ ਦਾ ਲੇਖ ਗੌਰ ਕਰਨ ਯੋਗ ਸੀ। ਪ੍ਰੋ.ਸ਼ੁਭ ਪ੍ਰੇਮ ਦਾ ਵਾਯੂਮੰਡਲ ਬਾਰੇ ਆਰਟੀਕਲ, ਜਗਿਆਸਾ, ਕੇਸ ਰਿਪੋਰਟਾਂ ਵੀ ਚੰਗੀਆਂ ਸਨ। ਮੈਗਜ਼ੀਨ ਨੂੰ ਇਸ ਤਰ੍ਹਾਂ ਦਾ ਬਣਾਉਣ ਦੀ ਲੋੜ ਹੈ ਕਿ ਨਵੇਂ ਪਾਠਕ ਜੁੜਨ ਤੇ ਮੈਗਜ਼ੀਨ ਦੀ ਉਡੀਕ ਕਰਿਆ ਕਰਨ।

**ਨਾਇਬ ਸਿੰਘ, ਵਕੀਲ ਸਿੰਘ,ਪਿਪਲੀ (ਹਰਿਆਣਾ)**

ਨਵੰਬਰ ਅੰਕ ਬਹੁਤ ਹੀ ਪਸੰਦ ਆਇਆ। ਸਾਰਾ ਮੈਟਰ ਗਿਆਨ ਭਰਪੂਰ ਸੀ। ਸੰਪਾਦਕੀ, ਮੁਲਾਕਾਤ, ਚਲੰਤ ਮਸਲੇ, ਡੇਰਿਆਂ 'ਤੇ ਭੀੜ ਕਿਉਂ, ਪੀ.ਸੀ.ਰੇਅ ਬਾਰੇ ਜਾਣਕਾਰੀ ਸਰਾਹੁਣਯੋਗ ਰਚਨਾਵਾਂ ਸਨ। ਭੂਰਾ ਸਿੰਘ ਦੀ ਨਜ਼ਮ, ਵਿਸ਼ੇਸ਼ ਰਿਪੋਰਟ ਤੇ ਮਿੰਨੀ ਰਚਨਾਵਾਂ ਮੈਗਜ਼ੀਨ ਦੀ ਜਿੰਦ ਜਾਨ ਸਨ। ਪਰ ਪਰੂਫ ਰੀਡਿੰਗ ਦੀਆਂ ਗਲਤੀਆਂ ਅਜੇ ਵੀ ਰੜਕਦੀਆਂ ਸਨ।

**ਕੁਲਦੀਪ, ਕਰਮਗੜ੍ਹ ਢਾਣੀ, ਮਲੋਟ**

ਮੈਗਜ਼ੀਨ ਲਈ ਕੁੱਝ ਸੁਝਾਅ ਹਨ। ਜਗਿਆਸਾ ਦੇ ਪੰਨੇ ਵਧਾਉਣ ਦੀ ਲੋੜ ਹੈ। ਕੇਸ ਰਿਪੋਰਟਾਂ ਨਿਵੇਕਲੀਆਂ ਤੇ ਦਿਲਚੱਸਪ ਹੋਣੀਆਂ ਚਾਹੀਦੀਆਂ ਹਨ। ਸਰਗਰਮੀਆਂ ਨੂੰ ਸੰਖੇਪ ਕਰਕੇ ਮੈਗਜ਼ੀਨ ਦੇ ਕੀਮਤੀ ਪੰਨੇ ਹੋਰ ਰਚਨਾਵਾਂ ਲਈ ਰਾਖਵੇਂ ਕਰਨੇ ਚਾਹੀਦੇ ਹਨ। ਨਵੇਂ ਲੇਖਕਾਂ ਦੀ ਲਿਖਤਾਂ ਨੂੰ ਪਹਿਲ ਦੇਣੀ ਚਾਹੀਦੀ ਹੈ। ਸਿਰਲੇਖ ਮੋਟੇ ਤੇ ਖਿੱਚ ਭਰਪੂਰ ਹੋਣੇ ਚਾਹੀਦੇ ਹਨ।

**ਰੁਪਿੰਦਰ ਰਮਨ ਧਰੌੜ(ਲੁਧਿਆਣਾ)**

ਨਵੰਬਰ ਅੰਕ ਵਿੱਚ ਸੰਪਾਦਕੀ ਪ੍ਰਭਾਵਸ਼ਾਲੀ ਸੀ। ਹੇਮਰਾਜ ਦਾ ਲੇਖ ਖੋਜ ਭਰਪੂਰ ਸੀ। ਮੁਲਾਕਾਤ, ਵਾਯੂ ਮੰਡਲ ਬਾਰੇ ਜਾਣਕਾਰੀ, ਕੇਸ ਰਿਪੋਰਟਾਂ ਜਾਣਕਾਰੀ ਭਰਪੂਰ ਸਨ। ਮੈਗਜ਼ੀਨ ਨੂੰ ਬੌਧਿਕ ਬਣਾਉਣ ਦੇ ਨਾਲ ਨਾਲ ਰੌਚਿਕ ਬਣਾਉਣ ਦੀ ਵੀ ਜ਼ਰੂਰਤ ਹੈ। ਅੱਜ ਕੱਲ ਛਪ ਰਹੇ ਮੈਟਰ ਨਾਲ ਨਵੇਂ ਪਾਠਕ ਨਹੀਂ ਜੁੜ ਰਹੇ। ਬੱਚਿਆਂ ਲਈ ਨਵਾਂ ਕਾਲਮ ਸ਼ੁਰੂ ਕੀਤਾ ਜਾਵੇ ਤੇ ਵਿਦਿਆਰਥੀ ਨੂੰ ਮੈਗਜ਼ੀਨ ਲਈ ਵਿਸ਼ੇਸ਼ ਰਿਆਇਤ ਦਿੱਤੀ ਜਾਵੇ।

**ਨਿਰਮਲ ਛੱਜਲਵੱਡੀ**

ਨਵੰਬਰ ਅੰਕ ਦੇ ਮੁੱਖ ਪੰਨਾ ਪ੍ਰਭਾਵਸ਼ਾਲੀ ਸੀ। ਮੁਲਾਕਾਤ ਪਸੰਦ ਆਈ। ਭਖਦੇ ਮਸਲੇ ਲੇਖ ਵਿੱਚ ਫਾਸ਼ੀਵਾਦ ਦਾ ਚਿਹਰਾ ਬੇਨਕਾਬ ਕੀਤਾ ਗਿਆ ਹੈ, ਵਾਯੂਮੰਡਲ, ਔਰਤਾਂ ਦੇ ਉਦਾਸੀ ਰੋਗ, ਮਿੰਨੀ ਰਚਨਾਵਾਂ ਪ੍ਰਭਾਵਸ਼ਾਲੀ ਸਨ। ਮੈਗਜ਼ੀਨ ਵਿੱਚ ਪਰੂਫ ਰੀਡਿੰਗ ਦੀਆਂ ਗਲਤੀਆਂ ਦਾ ਸੁਧਾਰ ਕੀਤਾ ਜਾਵੇ।

**ਰਣਜੀਤ ਝਨੇਰ**

ਇਸ ਅੰਕ ਵਿੱਚ ਹਿੰਦੂਵਾਦ ਬਨਾਮ ਫਾਸ਼ੀਵਾਦ ਗਿਆਨ-ਭਰਪੂਰ ਲੇਖ ਸੀ। ਹੱਡੀਂ ਹੰਢਾਏ ਪਲਾਂ ਦੀ ਦਾਸਤਾਨ, ਡੇਰਿਆਂ ਤੇਭੀੜ ਕਿਉਂ, ਔਰਤਾਂ ਦੇ ਉਦਾਸੀ ਰੋਗ ਸਲਾਹੁਣ ਯੋਗ ਰਚਨਾਵਾਂ ਸਨ। ਸਾਰਾ ਮੈਟਰ ਗਿਆਨ ਭਰਪੂਰ ਸੀ।

**ਕੁਲਵਿੰਦਜੀਤ ਸਿੰਘ ਸੇਵੇਵਾਲਾ**

ਅਸੀਂ ਤਰਕਸ਼ੀਲ ਮੈਗਜ਼ੀਨ ਦੇ ਪੱਕੇ ਪਾਠਕ ਹਾਂ। ਮੈਗਜ਼ੀਨ ਦਾ ਮੈਟਰ ਕਈ ਵਾਰ ਹੱਦੋਂ ਵੱਧ ਬੋਝਲ ਹੁੰਦਾ ਹੈ ਅਤੇ ਕਈ ਵਾਰ ਹਲਕਾ । ਮੈਟਰ ਵਿਚ ਇਕਸਾਰਤਾ ਲਿਆਉਣ ਦੀ ਲੋੜ ਹੈ। ਮੈਗਜ਼ੀਨ ਨੂੰ ਵਿਦਿਆਰਥੀਆਂ ਅਤੇ ਬੱਚਿਆਂ ਨਾਲ ਜੋੜਨ ਲਈ ਵੀ ਮੈਟਰ ਵੱਲ ਧਿਆਨ ਦੇਣਾ ਚਾਹੀਦਾ ਹੈ।

**ਸਮੂਹ ਸਟਾਫ, ਸਰਕਾਰੀ ਹਾਈ ਸਕੂਲ, ਧਰੌੜ**

ਨਵੰਬਰ ਅੰਕ ਬਹੁਤ ਪਸੰਦ ਆਇਆ। ਸੰਪਾਦਕੀ ਤੇ ਬਲਵੀਰ ਪ੍ਰਵਾਨਾ ਨਾਲ ਮੁਲਾਕਾਤ ਪਸੰਦ ਆਈ। ਸ੍ਰੀ ਹੇਮ ਰਾਜ ਸਟੈਨੋ ਜੀ ਦਾ 'ਭਖਦੇ ਮਸਲੇ' ਹਿੰਦੂਵਾਦ ਦੀ ਚੀਰਫਾੜ ਕਰਦੇ ਹੋਏ ਸੱਚ ਸਾਹਮਣੇ ਲਿਆਉਂਦਾ ਹੈ ਕਿ ਹਿੰਦੂ ਤੇ ਬ੍ਰਾਹਮਣਵਾਦ ਵਿਚ ਕਿੰਨਾ ਅੰਤਰ ਹੈ। ਪ੍ਰੋ.ਸ਼ੁਭ ਪ੍ਰੇਮ ਦਾ ਵਾਯੂਮੰਡਲ, ਦੀਪਤੀ ਦਾ ਔਰਤਾਂ ਤੇ ਉਦਾਸੀ, ਹੱਡੀਂ ਹੰਢਾਏ ਪਲਾਂ ਦੀ ਦਾਸਤਾਨ, ਗੁਰਚਰਨ ਨੂਰਪੁਰ ਦਾ ਡੇਰਿਆਂ ਤੇ ਭੀੜ ਕਿਉਂ ਕਾਲਮ ਪਸੰਦ ਆਏ। ਵਿਚਾਰ ਤੇ ਵਿਸਥਾਰ ਬਹੁਤ ਹੀ ਵਧੀਆ ਲੱਗਿਆ। ਖੋਜ ਖਬਰ ਤੇ ਖਬਰ ਹੈ ਕਿ ਕਾਲਮ ਪਰਚੇ ਦੀ ਪ੍ਰਾਪਤੀ ਹਨ। ਮਿੰਨੀ ਕਹਾਣੀਆਂ ਦਿਆ ਕਰੋ। ਸਾਰੇ ਤਰਕਸ਼ੀਲ ਸਾਥੀਆਂ ਨੂੰ ਨਵੇਂ ਸਾਲ ਦੀਆਂ ਮੁਬਾਰਕਾਂ।

**ਜਸਵੀਰ ਸਲਾਣਾ, ਜ਼ਿਲਾ ਫਤਿਹਗੜ ਸਾਹਿਬ**

**ਨਵੰਬਰ ਅੰਕ ਗਿਆਨ ਭਰਪੂਰ ਸੀ। "ਹਿੰਦੂਵਾਦ ਬਨਾਮ ਫਾਸ਼ੀਵਾਦ","ਡੇਰਿਆਂ ਤੇ ਭੀੜ ਕਿਓਂ"ਤੇ"ਵਿਸ਼ੇਸ਼ ਰਿਪੋਰਟਾਂ" ਬਹੁਤ ਪਸੰਦ ਆਈਆਂ। ਡਾ.ਮਹੀਪ ਸਿੰਘ ਦੀ ਰਚਨਾ ਬਹੁਤ ਵਧੀਆ ਸੀ। ਸੁਸਾਇਟੀ ਨੂੰ ਪਾਖੰਡੀਆ ਦਾ ਪਰਦਾਫਾਸ਼ ਕਰਦੀਆਂ ਰਿਪੋਰਟਾਂ ਦੇਣੀਆਂ ਚਾਹੀਦੀਆਂ ਹਨ। ਰਣਧੀਰ ਰਾਣਾ,ਕੁਲਵਿੰਦਰ ਬੰਟੀ,ਪਟਿਆਲਾ**



# 'ਤੇਰੇ' ਬਿਨ ਇਕ ਸਾਲ ਬੀ...ਤ ਗਿਆ

ਕ੍ਰਿਸ਼ਨ ਤੈਨੂੰ ਵਿਛੜੇ ਸਾਲ ਵੀ ਪੂਰਾ ਨਹੀਂ ਹੋਇਆ ਪਰ ਲਗਦਾ ਖਲਾਅ ਦਾ ਇੱਕ ਯੁੱਗ ਲੰਘ ਗਿਆ। ਸਾਰਾ ਕੁੱਝ ਦੇਖਦਿਆਂ, ਕਰਦਿਆਂ, ਸੋਚਦਿਆਂ ਵੀ ਮਨ ਨੂੰ ਇਹ ਨਹੀਂ ਲੱਗ ਰਿਹਾ ਕਿ ਤੂੰ ਹੈ ਨੀਂ। ਬੱਸ ਉਹ ਕੰਮ ਜਿਹੜੇ ਤੇਰੇ ਬਿਨਾ ਨਹੀਂ ਹੋ ਰਹੇ ਜਾਂ ਪਛੜ ਰਹੇ ਹਨ, ਦਰਸਾਉਂਦੇ ਹਨ ਕਿ ਕ੍ਰਿਸ਼ਨ ਤੂੰ ਸੱਚੀਓਂ ਹੈ ਨੀਂ। ਮਾਝੇ ਜੋਨ ਵਾਲਿਆਂ ਨੂੰ ਕਈ ਵਾਰ ਸਮਾਂ ਦੇ ਕੇ ਵੀ ਮੈਂ ਜਾ ਨਹੀਂ ਸਕਿਆ ਬੱਸ ਇਕ ਵਾਰ ਹੀ ਹਾਜ਼ਰੀ ਦੇ ਕੇ ਆਇਆ। ਹੁਣ ਤੱਕ ਦੇ ਸੁਸਾਇਟੀ ਦੇ ਇਤਿਹਾਸ ਵਿਚ ਪਤਾ ਨਹੀਂ ਕਿੰਨੇ ਚੱਕਰ ਤੂੰ ਮਾਝੇ ਜੋਨ ਦੇ ਲਾਏ ਹੋਣਗੇ। ਬਲਬੀਰ ਪਰਵਾਨੇ ਹੋਰੀਂ ਤਾਂ ਮੈਨੂੰ ਜੱਫੀ ਪਾ ਕੇ ਹੀ ਤੇਰੇ ਬਾਰੇ ਦੋ ਸ਼ਬਦ ਕਹਿ ਮਨ ਹੌਲਾ ਕਰ ਲੈਂਦੇ ਹਨ। ਉਹਨਾਂ ਦਾ ਜੋਨ ਤਾਂ ਬੱਸ ਤੇਰੇ ਬਿਨ ਲਾਵਾਰਸ ਜਿਹਾ...।

ਕ੍ਰਿਸ਼ਨ ਰਾਜਸਥਾਨ ਦੀਆਂ ਸੜਕਾਂ ਅੱਜ ਤੇਰੇ ਸਫਰ ਤੋਂ ਸੱਖਣੀਆਂ ਹਨ। ਤੇਰੇ ਜਿੰਨਾ ਸਮਾਂ ਨਾਲ ਲਗਦੇ ਸੂਬਿਆਂ ਨੂੰ ਦੇਣ ਲਈ ਅਤੇ ਤੇਰੇ ਕਦਮਾਂ ਜਿੱਡੇ ਕਦਮ ਭਰਨ ਦੀ ਅਜੇ ਕਿਸੇ ਆਗੂ ਵਿਚ ਸਮਰੱਥਾ ਨਹੀਂ ਬਣੀ। ਇੱਕੋ ਇੱਕ 'ਟਿੱਲਾ' ਜੋ ਦਿਸਦਾ ਸੀ ਸਾਰੀਆਂ ਮੁਸੀਬਤਾਂ ਦੇ ਹੱਲ ਦਾ ਉਹ ਅਜੇ ਕਿਤੇ ਹੋਰ ਉਸਰਦਾ ਨਹੀਂ ਦਿਸ ਰਿਹੈ। ਅੜੇ ਹੋਏ ਕੇਸਾਂ ਦਾ ਮਸੀਹਾ .... ਬੱਸ ਤੂੰ ਤਾਂ ਤੁਰ ਗਿਐਂ।

ਇਕ ਸਵੈਮਾਣ ਸੀ ਮਨ ਅੰਦਰ ਤੇਰੇ ਲਈ ਕਿ ਇਕ ਤਾਂ ਅਜਿਹਾ ਹੈ ਜੋ ਮਰਦੇ ਦਮ ਤੱਕ ਤਰਕਸ਼ੀਲਤਾ ਦੇ ਝੰਡੇ ਨੂੰ ਨੀਵਾਂ ਨਹੀਂ ਹੋਣ ਦੇਵੇਗਾ। ਇਕ ਭਾਵਨਾ ਜੋ ਤੇਰੇ ਅੰਦਰ ਸੀ, ਸੁਸਾਇਟੀ ਦੇ ਵਫਾਦਾਰ ਕੁੱਲਵਕਤੀ ਸਿਪਾਹੀ ਦੀ, ਇਕ ਤਰਜੀਹ ਜੋ ਤੇਰੇ ਅੰਦਰ ਦੇਖੀ ਸੁਸਾਇਟੀ ਪ੍ਰਤੀ ਉਹ ਤਾਂ ਅਜੇ ਸਾਲ ਬੀਤਿਆਂ ਹੋਰ ਕਿਤੇ ਨਜ਼ਰੀਂ ਨੀਂ ਪੈਂਦੀ, ਆਪਣੇ ਆਪ ਵਿਚ ਵੀ ਨਹੀਂ।

ਕ੍ਰਿਸ਼ਨ ਅੱਜ ਤਾਂ ਤੇਰੇ ਉਸ ਹੌਂਸਲੇ ਦੇ ਹਾਣ ਦੇ ਹੋਣ ਲਈ ਪਤਾ ਨਹੀਂ ਕਿੰਨਾ ਸਮਾਂ ਲੱਗੇਗਾ ਜਦੋਂ ਤੂੰ ਮੀਟਿੰਗ ਵਿਚ ਇਹ ਦੱਸਿਆ ਸੀ ਕਿ ਤੈਨੂੰ ਬੱਲਡ ਕੈਂਸਰ ਹੈ। ਉਸ ਦਿਨ ਵੀ ਮੀਟਿੰਗ ਵਿਚ ਤੈਨੂੰ ਬੁਖਾਰ ਸੀ ਪਰ ਇਕ ਵੀ ਏਜੰਡਾ ਅਜਿਹਾ ਨਹੀਂ ਸੀ ਜਿਸ ਵਿਚ ਤੂੰ ਭਰਵੀਂ ਸ਼ਮੂਲੀਅਤ ਨਾ ਕੀਤੀ ਹੋਵੇ। ਜਦੋਂ ਤੱਕ ਵੀ ਤੈਨੂੰ ਡਾਕਟਰਾਂ ਨੇ ਨਹੀਂ ਡੱਕਿਆ ਉਦੋਂ ਤੱਕ ਤੇਰੀਆਂ ਸਰਗਮੀਆਂ ਇਕ ਦਿਨ ਵੀ ਨਾ ਰੁਕੀਆਂ। ਮੌਤ ਦੀਆਂ ਘੜੀਆਂ ਸਾਹਮਣੇ ਇੰਝ ਡਟਿਆ ਰਹੇਂਗਾ, ਕ੍ਰਿਸ਼ਨ ਇਹ ਤਾਂ ਤੈਨੂੰ ਦੇਖਿਆਂ ਹੀ ਤੇਰੀ ਸਾਰੀ ਸਖਸ਼ੀਅਤ ਕਦੇ ਵੀ ਮਨੋਂ ਪਰ੍ਹੇ ਨਹੀਂ ਹੁੰਦੀ। ਮੇਰਾ ਮਨ ਤਾਂ ਸਾਰਾ ਕੁੱਝ ਲਿਖਦਿਆਂ, ਦਸਦਿਆਂ ਵੀ ਕਮਜ਼ੋਰ ਪੈਂਦਾ। ਜਦੋਂ ਜਾਣਕਾਰ ਮਿਲਦੇ ਹਨ ਤੇਰੀ ਬਿਮਾਰੀ ਤੇ ਉਸਦੇ ਖਿਲਾਫ ਤੇਰੀ ਦ੍ਰਿੜਤਾ ਦਾ ਜ਼ਿਕਰ ਕਰਨਾ ਪੈਂਦਾ ਹੈ ਤਾਂ ਮਨ ਜਜ਼ਬਾਤੀ ਹੋ ਜਾਂਦਾ ਹੈ।

ਕ੍ਰਿਸ਼ਨ ਅਸੀਂ ਤਾਂ ਕਾਫੀ ਸਾਰਾ ਸਮਾਂ ਘਰ ਪਰਿਵਾਰ ਲਈ ਕੱਢਦੇ ਹਾਂ ਪਰ ਪਤਾ ਨਹੀਂ ਕਿਹੋ ਜਿਹਾ ਸੁਮੇਲ ਹੁੰਦਾ ਸੀ ਜਦੋਂ ਵੀ ਮਿਲਦੇ ਬੱਸ ਸੁਸਾਇਟੀ ਦੇ ਕੰਮ 'ਚ ਹੀ ਦੇਖਿਆ ਤੈਨੂੰ, ਨਹੀਂ ਤਾਂ ਬੱਸ ਅੱਡੇ ਬਰਗਾੜੀ ਜਦੋਂ ਬੱਸੋਂ ਉਤਰਨਾ ਤਾਂ ਬੱਸ ਤੇਰਾ ਉਹੀ ਸਾਦਾ ਪਹਿਰਾਵਾ, ਬੱਸ ਇਉਂ ਲਗਦਾ ਜਿਵੇਂ ਖੜਾ ਮੈਨੂੰ ਹੀ ਉਡੀਕਦਾ ਹੋਵੇਂ। ਪਰ ਹੁਣ ਜਾਈਦੈ, ਬੱਸ ਅੱਡੇ ਤੋਂ ਘਰ ਤੱਕ ਪਰ ਸਾਰਾ ਕੁੱਝ ਖਾਲੀ। ਭਾਵੇਂ ਘਰੇ ਮੋਹ ਪਿਆਰ, ਅਪਣੱਤ ਪਹਿਲਾਂ ਨਾਲੋਂ ਵੀ ਜ਼ਿਆਦਾ ਹੈ, ਪਰ ਸਾਰਾ ਕੁੱਝ ਖਾਲੀ ਖਾਲੀ ਹੀ ਜਾਪਦੈ। ਜਿਹੜਾ ਘਰ ਪਹਿਲਾਂ ਮਨੁੱਖਾਂ ਨਾਲ ਗਹਿਮਣ ਗਹਿਮਣ ਕਰਦਾ ਹੁੰਦਾ ਸੀ ਅੱਜ ਉਹ ਸੁੰਨਮ-ਸੁੰਨਾ ਜਿਹਾ ਜਾਪਦੈ। ਬੱਸ ਇਕੋ ਗੱਲ ਦਾ ਜ਼ਿਕਰ ਕਰ ਸਕਦਾਂ ਕਿ ਜਿਹੜੀ ਤੂੰ ਸਰੀਰ ਦਾਨ ਦੀ ਲੀਹ ਪਾ ਗਿਐਂ ਅੱਜ ਉਸ ਤੇ ਤੁਰਨ ਵਾਲਾ ਕਾਫਲਾ ਬਣਦਾ ਜਾ ਰਿਹਾ।

*ਰਜਿੰਦਰ ਭਦੌੜ*

ਕ੍ਰਿਸ਼ਨ ਦੀ ਜ਼ਿੰਦਗੀ ਦੀ ਆਖਰੀ ਅੱਧੀ ਰਾਤ ਦਾ ਸਮਾਂ ਸੀ, ਮੈਂ ਡੀ.ਐਮ.ਸੀ. ਹਸਪਤਾਲ ਦੇ ਐਕਾਲੋਜੀ ਵਾਰਡ 'ਚ ਉਸਦੇ ਬੈੱਡ ਦੇ ਸਾਹਮਣੇ ਖੜਾ ਸਾਂ, ਉਹ ਵਾਰ ਵਾਰ ਮੇਰੇ ਵੱਲ ਵੇਖਦਾ ਸੀ ਜਿਵੇਂ ਕੁੱਝ ਕਹਿਣਾ ਚਾਹੁੰਦਾ ਹੋਵੇ, ਉਸ ਨੇ ਬੋਲਣਾ ਬੰਦ ਕਰ ਦਿੱਤਾ ਸੀ, ਮੈਂ ਉਸਦੀਆਂ ਅਣਕਹੀਆਂ ਸਮਝ ਰਿਹਾ ਸਾਂ। । ਮੈਂ ਨੇੜੇ ਹੋ ਕੇ ਉਸ ਦਾ ਹੱਥ ਫੜ ਲਿਆ, ਹੱਥਾਂ ਦੀਆਂ ਨਾੜੀਆਂ ਚੋਂ ਖੂਨ ਬਾਹਰ ਨਿਕਲ ਗਿਆ ਸੀ, ਅੱਖਾਂ ਦੇ ਸਫੇਦ ਡੇਲਿਆਂ 'ਚ ਵੀ ਖੂਨ ਫੈਲ ਗਿਆ ਸੀ। ਮੈਂ ਫੇਰ ਸਾਹਮਣੇ ਜਾ ਖੜਾ ਹੋਇਆ ਤੇ ਜ਼ਿੰਦਗੀ ਅਤੇ ਮੌਤ ਦੀ ਦੁਮੇਲ ਦੀ ਦੂਰੀ ਦੇ ਅੰਦਾਜ਼ੇ ਲਗਾਉਣ ਲੱਗਾ। ਕ੍ਰਿਸ਼ਨ ਮੇਰੀ ਅੰਦਰਲੀ ਗੱਲ ਸਮਝ ਗਿਆ ਸੀ। ਉਸਨੇ ਐਕਸਰੇ ਵਾਲੇ ਲਿਫਾਫੇ ਵੱਲ ਇਸ਼ਾਰਾ ਕੀਤਾ, ਮੈਂ ਲਿਫਾਫਾ ਉਸ ਦੇ ਹੱਥ ਫੜਾ ਦਿੱਤਾ। ਉਸ ਨੇ ਆਕਸੀਜਨ ਵਾਲੇ ਮਾਸਕ ਦੇ ਪਾਸੇ ਦੀ ਦੇਖਦੇ ਹੋਏ ਮੈਥੋਂ ਪੈਨ ਫੜ ਕੇ ਕਾਗਜ਼ ਤੇ ਲਿਖਿਆ "ਭੂਰੇ ਸਿੰਘਾ ਗੱਡੀ ਖਰਾਬ ਹੋ ਗਈ ਹੈ ....।" ਅੱਗੇ ਸ਼ਾਇਦ "ਖੜ੍ਹਗੀ" ਸ਼ਬਦ ਉਸ ਤੋਂ ਲਿਖਿਆ ਨਹੀਂ ਗਿਆ ਜਾਂ ਲਿਖਣਾ ਨਹੀਂ ਚਾਹੁੰਦਾ ਸੀ, ਸਾਡਾ ਹੌਂਸਲਾ ਬਰਕਰਾਰ ਰੱਖਣ ਲਈ ਮਿੰ ਆਉਣ ਵਾਲੇ ਪਲਾਂ ਲਈ ਆਪਣੇ ਆਪ ਨੂੰ ਆਰ ਕਰਨ ਲੱਗਾ। ਮੇਰੇ ਆਪੇ ਨੇ ਉਸ ਦੇ ਹੌਂਸਲੇ ਨੂੰ ਦੇਖ ਕੇ ਉਸ ਨੂੰ ਸਲਾਮ ਕਹੀ ਅਤੇ ਅੱਜ ਵੀ ਕਹਿੰਦਾ ਰਹਿੰਦਾ ਹਾਂ ਜਦੋਂ ਕਦੇ ਸੰਕਟ ਦਾ ਸਮਾਂ ਆਉਂਦਾ ਹੈ .....।

*ਭੂਰਾ ਸਿੰਘਾ ਮਹਿਮਾ ਸਰਜਾ, (ਜਨਰਲ ਸਕਤੱਰ, ਪੰਜਾਬ)*

ਕ੍ਰਿਸ਼ਨ ਸਾਡੀ ਜੈਤੋ ਇਕਾਈ ਦਾ ਮੈਂਬਰ ਸੀ। ਇਕ ਬਜ਼ੁਰਗ ਮਾਤਾ ਦੇ ਮਨ 'ਚ ਭੂਤ ਦਾ ਵਹਿਮ ਕੱਢਣ ਲਈ ਉਸਨੇ ਮਸਾਣਾਂ ਕੱਢਣ ਵਾਲਾ ਟਰਿੱਕ ਵਰਤਿਆ। ਉਸਨੇ ਮਾਤਾ ਦੇ ਹੱਥ 'ਚੋਂ ਪੈਦਾ ਹੋਈ ਸਾਰੀ ਸੁਆਹ ਇਕ ਕਾਗਜ਼ ਤੇ ਪਵਾਈ ਤੇ ਉਸਨੂੰ ਕਿਹਾ ਕਿ "ਆਹ ਭੂਤ ਸਾੜਕੇ ਸੁਆਹ ਕਰ ਦਿੱਤਾ ਹੈ।" ਮਾਤਾ ਨੇ ਗਦਗਦ ਹੋ ਕੇ ਅਸੀਸ ਦਿੰਦਿਆਂ ਕਿਹਾ, "ਜਿਉਂਦਾ ਰਹਿ ਪੁੱਤ ....।" ਉਸੇ ਰਾਤ ਮੈਂ ਜਦੋਂ ਕ੍ਰਿਸ਼ਨ ਨੂੰ ਫੋਨ

ਕੀਤਾ ਤਾਂ ਉਸਨੇ ਅਗੋਂ ਦੱਸਿਆ ਕਿ ਉਸਦੀ ਟੀ.ਐਲ.ਸੀ. ਬਹੁਤ ਜ਼ਿਆਦਾ ਵਧੀ ਹੋਈ ਹੈ। ਅਸੀਸ ਤੇ ਅਟੈਕ ਦਾ ਪਹਿਲਾ ਇਤਫਾਕ ਸੀ।

ਮੈਂ ਬਰਨਾਲੇ ਦਫਤਰ 'ਚ ਸਾਂ ਜਦੋਂ ਕ੍ਰਿਸ਼ਨ ਦੇ ਪ੍ਰਧਾਨ ਬਣ ਜਾਣ ਦੀ ਖਬਰ ਵਾਲਾ ਮੈਗਜ਼ੀਨ ਪਹੁੰਚਿਆ, ਜੋ ਖਬਰ ਪਾਠਕਾਂ ਤੱਕ ਅਜੇ ਜਾਣੀ ਸੀ, ਤਾਂ ਅਚਾਨਕ ਰਾਜਿੰਦਰ ਭਦੌੜ ਆਇਆ ਤੇ ਉਸ ਨੇ ਕਿਹਾ "ਹੇਮ ਰਾਜ ਜੀ ... ਕ੍ਰਿਸ਼ਨ ਨੂੰ ਤਾਂ ਬੱਲਡ ਕੈਂਸਰ ਹੈ।" ਪ੍ਰਧਾਨਗੀ ਦੀ ਚੋਣ ਖਬਰ ਦਾ 'ਤੇ ਇਸ ਮਨਹੂਸ ਖਬਰ ਦਾ ਇਹ ਦੂਸਰਾ ਇਤਫਾਕ ਸੀ।

ਬਿਮਾਰੀ ਦੌਰਾਨ ਉਹ ਭਦੌੜ ਸੀ ਤੇ ਡਾਕਟਰਾਂ ਨੇ
ਉਸਨੂੰ ਮਿਲਣ ਲਈ ਉਤਾਵਲੇ ਸਨ ਤਾਂ ਮੈਂ ਉਸਨੂੰ
ਲੈਣ ਲਈ ਭਦੌੜ ਗਿਆ ਤੇ ਉਸ ਨਾਲ ਦੂਰੋਂ
ਜੀ, ਮੁੰਡਿਆਂ ਨੂੰ ਕਹਿ ਦਿਓ ਕਿ ਮੈਂ ਦਸਾਂ ਕੁ
ਜਾ ਕੇ ਰਾਜਿੰਦਰ ਨਾਲ ਗੱਲ ਕਰਨ ਲਈ
ਹਰਪ੍ਰਕਾਸ਼ ਨੇ ਫੋਨ ਚੁੱਕਿਆ 'ਤੇ ਕਿਹਾ,
ਗਏ ਹੋਏ ਐ ..." ਕ੍ਰਿਸ਼ਨ ਦੇ ਆਉਣ
'ਚ ਚਲੇ ਜਾਣ ਦਾ ਇਹ ਤੀਸਰਾ

ਮੈਂ ਬਰਨਾਲੇ ਦਫਤਰੋਂ ਪਿੰਡ ਜਾਣ
ਬਾਰੇ ਪੁੱਛਿਆ ਤਾਂ ਪਤਾ ਲੱਗਿਆ ਕਿ
ਵੱਲ ਵਧ ਰਿਹਾ ਹੈ, ਪਰ ਜਦੋਂ ਮੈਂ ਅਜੇ
ਜਾ ਵੜਿਆ ਕਿ ਸਾਥੀ ਵਿੱਛੜ ਚੁਕਿਆ
ਜਾਣ ਦੀ ਸਦਮੇਂ ਭਰੀ ਖਬਰ ਦਾ ਚੌਥਾ ਮਨਹੂਸ

ਮੈਂ ਆਪਣੀ 55 ਸਾਲ ਦੀ ਉਮਰ 'ਚ ਕਦੇ
ਬਰਗਾੜੀ ਦੀ ਦੇਹ ਕੋਲ ਖੜੇ ਹੋਏ ਹੋਣ ਕਰਕੇ ਸਾਥੀ
ਲੱਗ ਜਾ..." ਅਤੇ ਮੈਂ ਮੋਢਾ ਲਾ ਲਿਆ। ਇਹ ਪੰਜਵਾਂ ਤੇ



ਜ਼ਿਆਦਾ ਮਿਲਣ ਤੇ ਰੋਕ ਲਾਈ ਸੀ। ਸਾਡੀ ਇਕਾਈ ਦੇ ਮੈਂਬਰ
ਮਿਲਣ ਅਤੇ ਹੋਰ ਮੈਂਬਰਾਂ ਨੂੰ ਮਿਲਣ ਦੀ ਉਸਤੋਂ ਇਜ਼ਾਜਤ
ਹੀ ਬੈਠਕੇ ਗੱਲ ਕੀਤੀ ਤਾਂ ਕਹਿਣ ਲੱਗਿਆ, "ਬਾਈ
ਦਿਨਾਂ ਨੂੰ ਜੈਤੋ ਆਪ ਹੀ ਆਊਂਗਾ...।" ਮੈਂ ਜੈਤੋ
ਫੋਨ ਕੀਤਾ ਤਾਂ ਰਾਜਿੰਦਰ ਦੀ ਜਗ੍ਹਾ ਮੇਰੀ ਛੋਟੀ ਭੈਣ
"ਵੀਰ, ਉਹ ਤਾਂ ਕ੍ਰਿਸ਼ਨ ਨੂੰ ਲੈ ਕੇ ਲੁਧਿਆਣੇ
ਦਾ ਵਾਅਦਾ ਤੇ ਉਸੇ ਦਿਨ ਨਾਜ਼ਕ ਸਥਿਤੀ
ਇਤਫਾਕ ਸੀ।

ਤੋਂ ਪਹਿਲਾਂ ਲੁਧਿਆਣੇ ਫੋਨ ਕਰਕੇ ਉਸਦੀ ਹਾਲਤ
ਉਹ ਹੁਣ ਖਾਣ ਪੀਣ ਲੱਗ ਗਿਆ ਹੈ ਤੇ ਠੀਕ ਹੋਣ
ਜੈਤੋ ਆਪਣੇ ਘਰ ਪਹੁੰਚਿਆ ਹੀ ਸੀ ਤਾਂ ਮੈਨੂੰ ਫੋਨ
ਹੈ। ਉਸਦੇ ਠੀਕ ਹੋਣ ਦੀ ਖਬਰ ਦਾ ਅਤੇ ਵਿੱਛੜ
ਇਤਫਾਕ ਸੀ।

ਕਿਸੇ ਅਰਥੀ ਨੂੰ ਮੋਢਾ ਨਹੀਂ ਸੀ ਦਿੱਤਾ ਪਰ ਕ੍ਰਿਸ਼ਨ
ਸੁਖਵੰਤ ਬਰਨਾਲਾ ਨੇ ਮੈਨੂੰ ਕਿਹਾ ਕਿ, "ਹੇਮ ਰਾਜ ਤੂੰ ਹੈਧਰ
ਅਖੀਰਲਾ ਇਤਫਾਕ ਸੀ।

**ਕ੍ਰਿਸ਼ਨ ਦੀ ਯਾਦ ਵਿੱਚ ਯਾਦਗਾਰ ਦੀ ਉਸਾਰੀ ਸ਼ੁਰੂ ਹੈ ਅਤੇ ਉਸਦੀ ਯਾਦ ਵਿੱਚ ਸ਼ਰਧਾਂਜਲੀ ਸਮਾਗਮ 19 ਜਨਵਰੀ 2003 ਨੂੰ ਦਿਨ ਦੇ ਦਸ ਵਜੇ ਸੀ. ਸੈ. ਸਕੂਲ, ਬਰਗਾੜੀ ਵਿਖੇ ਹੋਵੇਗਾ। ਇਸ ਵਿੱਚ ਆਰਟ ਸੈਂਟਰ ਸਮਰਾਲਾ ਵੱਲੋਂ ਨਾਟਕ, ਕੋਰੀਓਗ੍ਰਾਫੀਆਂ, ਜਾਦੂ ਸ਼ੋਅ ਵਗੈਰਾ ਦਾ ਪ੍ਰੋਗਰਾਮ ਪੇਸ਼ ਕੀਤਾ ਜਾਵੇਗਾ। ਸੁਸਾਇਟੀ ਆਗੂ ਆਪਣੀਆਂ ਸ਼ਰਧਾਂਜਲੀਆਂ ਭੇਂਟ ਕਰਨਗੇ।**

ਭਾਵੇਂ ਕ੍ਰਿਸ਼ਨ ਦੀ ਸਖਸ਼ੀਅਤ ਬਾਰੇ ਹਰ ਕੋਈ ਜਾਣਦਾ ਹੈ, ਇਹ ਵੀ ਠੀਕ ਹੈ ਕਿ ਉਹ ਮੌਤ ਦੀ ਅੱਖ ਵਿੱਚ ਅੱਖ ਪਾ ਕੇ ਮੌਤ ਨੂੰ ਵੀ ਮਾਤ ਦੇ ਗਿਆ ਹੈ ਅਤੇ ਸਾਨੂੰ ਸਾਰਿਆਂ ਨੂੰ ਗਾਡੀ ਰਾਹ 'ਤੇ ਤੁਰਨ ਦੀ ਜਾਚ ਦੱਸ ਗਿਆ ਹੈ ਅਤੇ। ਇਹ ਵੀ ਠੀਕ ਹੈ ਕਿ ਉਸਦੀ ਜਸ-ਕੀਰਤੀ ਸਦੀਵੀ ਕਾਇਮ ਰਹੇਗੀ, ਪਰ ਅੱਜ ਤੱਕ ਜਿਸ ਪਲ ਵੀ ਇਤਫਾਕਾਂ ਦੀ ਲੜੀ ਦਾ ਇਹ ਸਾ..ਰਾ..ਅ ਸੀਨ ਮੇਰੇ ਦਿਮਾਗ 'ਚ ਘੁੰਮਦਾ ਹੈ ਤਾਂ ਕਾਲਜਾ ਵਲੂੰਧਰਿਆ ਜਾਂਦਾ ਹੈ ਤੇ ਅੱਖਾਂ ਸੇਜਲ ਹੋ ਉਠਦੀਆਂ ਹਨ ਅਤੇ ਮਨ ਹੀ ਮਨ ਵਿੱਚ ਕਹਿ ਉਠਦਾ ਹਾਂ ਕਿ :-

**ਕਾ..ਸ਼ ! ਇਹਨਾਂ ਇਤਫਾਕਾਂ ਦੀ ਲੜੀ 'ਚੋਂ ਮਾਰੂ ਪੱਖ ਮਨਫੀ ਹੋਇਆ ਹੁੰਦਾ**

*ਹੇਮ ਰਾਜ ਸਟੈਨੋਂ*

If undelivered please return to :

**Tarksheel**

Tarksheel Bhawan, Tarksheel Chowk,
Shanghera Bye Pass,
BARNALA-148101

10/-

BOOK POST
(Printed Matter)
To GURMAIL SINGH
~~V.O.~~ V.P.O. GHUDDA
BATHINDA